੨੭ਵਾਂ ਸਾਲ

# ਵਰਿਆਮ

ਦਸੰਬਰ, ੨੦੦੧

ਏ ਨੇਤ੍ਰਹੁ ਮੇਰਿਹੋ
ਹਰਿ ਤੁਮ ਮਹਿ ਜੋਤਿ ਧਰੀ
ਹਰਿ ਬਿਨੁ ਅਵਰੁ ਨ ਦੇਖਹੁ ਕੋਈ॥












# NAMDHARI SEEDS

ਤੁਹਾਡੀ ਖੁਸ਼ਹਾਲੀ ਦਾ ਰਾਜ਼

## "ਨਾਮਧਾਰੀ ਸੀਡਜ਼"

ਦੇ ਉੱਤਮ ਹਾਈਬਰੀਡ ਬੀਜ ਹਮੇਸ਼ਾ ਵਰਤੋ

ਟਮਾਟਰ : N.S. 815, ਉਤਸ[illegible] ਅਤੇ [illegible]

ਫੁਲ ਗੋਭੀ : N.S. 60, N.S. 8[illegible] ਅਤੇ N.S. 90

ਭਿੰਡੀ : ਅਰਕਾ ਅਨਾਮਿਕਾ

ਤਰਬੂਜ਼ : N.S. 295 (ਸਮਰ [illegible]) N.S. 246 ਅਤੇ N.S. 2332

ਖਰਬੂਜਾ : N.S.7455 ਅਤੇ ਅਭਿਜੀਤ

ਲੌਕੀ (ਘੀਆ) : ਕਾਵੇਰੀ

ਤੌਰਈ : ਸੰਜੀਵਨੀ ਅਤੇ ਹੋਰ ਬਹੁਤ ਕੁਝ

**ਵਧੇਰੇ ਜਾਣਕਾਰੀ ਵਾਸਤੇ ਸੰਪਰਕ ਕਰੋ**

## ਨਾਮਧਾਰੀ ਸੀਡਜ਼ ਪ੍ਰਾਈਵੇਟ ਲਿ:

## NAMDHARI SEEDS PVT LTD

**H. O.** Bidadi, Bangalore 562 109 INDIA

Tel : 080-7282401/2/3/4. 91-080-7282653/54

**Liaison Office :** 119, 9th Main Road, Ideal Homes, Rajarajeshwari Nagar, Bangalore-560098

**Tel :** 91-80-8602167/69

**Fax :** 91-80-8602168

email:namdhariseeds@vsnl.com, website:www.namdhariseeds.com

# ਵਰਿਆਮ

ਦਸੰਬਰ ੨੦੦੧
ਜਿਲਦ-੨੭
ਅੰਕ-੨

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-ਦਫਤਰ : ੨੨੨੫੪੩
ਘਰ : ੪੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 222543 (O)
456289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ |
| ਹਵਾਈ ਡਾਕ ਰਾਹੀ | |

ਚੈਕ ਡਰਾਫਟ Monthly Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



*ਮੁਖ ਪੰਨਾ ਡੀਜ਼ਾਈਨ*
*ਸੁਖਵੰਤ ਸਿੰਘ ਆਰਟਿਸਟ*

*ਅਮੁੱਕ ਹੈ ਤੁਹਾਡੇ ਕੋਲ ਦੇਣ ਲਈ ਅਤੇ ਰਾਜ਼ ਇਹ ਹੈ ਕਿ ਤੁਸੀਂ ਜਿਤਨਾ ਦਿੰਦੇ ਹੋ ਉਤਨਾ ਹੀ ਤੁਹਾਡੇ ਕੋਲ ਵਧਦਾ ਹੈ। ਜਿਤਨਾ ਤੁਸੀਂ ਵੰਡਦੇ ਹੋ ਉਤਨਾ ਹੀ ਨਵਾਂ ਤੁਹਾਡੇ ਅੰਦਰ ਉਭਰਦਾ ਹੈ। ਕਿਉਂਕਿ ਤੁਹਾਡੇ ਅੰਦਰ ਪ੍ਰਮਾਤਮਾ ਲੁਕਿਆ ਹੈ। ਤੁਸੀਂ ਉਸ ਨੂੰ ਵੰਡ ਵੰਡ ਕੇ ਵੀ ਵੰਡ ਨਹੀਂ ਸਕੋਗੇ। ਤੁਸੀਂ ਆਪਣੇ ਹੀ ਹੱਥੀਂ ਕੰਜੂਸ ਹੋ ਗਏ ਹੋ। ਤੁਸੀਂ ਦਿੰਦੇ ਜਾਓਗੇ ਅਤੇ ਤੁਸੀਂ ਪਾਓਗੇ, ਤਾਜ਼ਾ ਨਿਕਲਦਾ ਆਉਂਦਾ ਹੈ। ਤੁਸੀਂ ਜਿਤਨਾ ਦੇਵੋਗੇ ਉਤਨਾ ਹੀ ਵਧੇਗਾ।*

*—ਉਸ਼ੋ ਰਜਨੀਸ਼, ਕਸਤੂਰੀ ਕੁੰਡਲ ਬਸੈ*

# ਕੇਂਦਰੀ ਪੰਜਾਬੀ ਲੇਖਕ ਸਭਾ..........

ਕੇਂਦਰੀ ਪੰਜਾਬੀ ਲੇਖਕ ਸਭਾ ਦੀ ਹਰ ਦੋ ਸਾਲ ਬਾਦ ਹੋਣ ਵਾਲੀ ਚੋਣ ੯ ਦਸੰਬਰ ਨੂੰ ਹੈ। ਕੇਂਦਰੀ ਸਭਾ ਨਾਲ ਬਹੁਤ ਸਾਰੀਆਂ ਸਥਾਨਕ ਸਭਾਵਾਂ ਜੁੜੀਆਂ ਹੋਈਆਂ ਹਨ। ਕੁਝ ਇਹਦੇ ਸਿੱਧੇ ਮੈਂਬਰ ਹੁਨ ਕੁਝ ਜੀਵਨ ਭਰ ਦੇ ਮੈਂਬਰ। ਇਸ ਸਭਾ ਨਾਲ ਅਸੀਂ ਕਾਫੀ ਦੇਰ ਤੋਂ ਜੁੜੇ ਰਹੇ ਹਾਂ ਅਤੇ ਇਸ ਦੀਆਂ ਸਰਗਰਮੀਆਂ ਵਿਚ ਯਥਾ ਸ਼ਕਤ ਹਿੱਸਾ ਲਿਆ ਹੈ। ਇਸ ਵਿਚ ਹਿੱਸਾ ਲੈਣ ਦਾ ਨਿਰਸੰਦੇਹ ਅਸੀਂ ਲਾਭ ਵੀ ਪ੍ਰਾਪਤ ਕੀਤਾ ਹੈ ਅਤੇ ਜਿਨ੍ਹਾਂ ਸਰਿਆ ਬਣਿਆ ਸੇਵਾ ਕਰਨ ਦਾ ਜਤਨ ਕੀਤਾ ਹੈ। ਨਿਰਸੰਦੇਹ ਸਭਾ ਅਤੇ ਲੇਖਕਾਂ ਨਾਲ ਸਾਡੇ ਸੰਬੰਧਾਂ ਨੇ ਮਾਣ ਅਤੇ ਸੋਭਾ ਵੀ ਦਿੱਤੀ ਹੈ। ਇਸ ਵਾਸਤੇ ਕੇਂਦਰੀ ਪੰਜਾਬੀ ਲੇਖਕ ਸਭਾ ਨੂੰ ਅਸੀਂ ਪ੍ਰਫੁੱਲਤ ਹੋਣਾ ਹੀ ਲੋਚਦੇ ਹਾਂ।

ਇਸ ਸਭਾ ਨਾਲ ਬਹੁਤ ਵੱਡੇ ਵੱਡੇ ਨਾ ਜੁੜੇ ਰਹੇ ਹਨ। ਸਾਨੂੰ ਯਾਦ ਹੈ ਕਿ ਪੰਜਾਹਵਿਆਂ ਵਿਚ ਜਦੋਂ ਇਸ ਸਭਾ ਦੇ ਸ੍ਰੀ ਗਣੇਸ਼ ਦੇ ਅਤੇ ਚੜ੍ਹਾਈ ਦੇ ਸਾਲ ਸਨ ਤਾਂ ਕਿੰਨੀ ਸ਼ਰਧਾ ਨਾਲ ਅਸੀਂ ਵੱਡੇ ਵੱਡੇ ਲੇਖਕਾਂ ਦੇ ਦਰਸ਼ਨ ਕਰਨ ਹੀ ਆ ਜਾਂਦੇ ਸਾਂ। ਜਲੰਧਰ ਹੁੰਦੀਆਂ ਕੇਂਦਰੀ ਸਭਾ ਦੀਆਂ ਕਾਨਫਰੰਸਾਂ ਦੀ ਆਪਣੀ ਹੀ ਆਭਾ ਹੁੰਦੀ ਸੀ। ਕਿਤੇ ਸ. ਗੁਰਬਖਸ਼ ਸਿੰਘ ਪ੍ਰੀਤਲੜੀ, ਕਿਤੇ ਸ. ਨਾਨਕ ਸਿੰਘ, ਕਿਤੇ ਪ੍ਰੋ. ਮੋਹਨ ਸਿੰਘ ਤੇ ਕਿਤੇ ਬਲਵੰਤ ਗਾਰਗੀ ਖੜੇ ਦਿਸਦੇ। ਉਹਨਾਂ ਨੂੰ ਵੇਖਣ ਵਾਸਤੇ ਨੌਜਵਾਨਾਂ 'ਚ ਇੰਝ ਉਤਸ਼ਾਹ ਹੁੰਦੇ ਜਿਵੇਂ ਅੱਜ ਕੱਲ੍ਹ ਫਿਲਮੀ ਕਲਾਕਾਰਾਂ ਨੂੰ ਵੇਖਣ ਲਈ ਹੁੰਦਾ ਹੈ। ਸੰਤ ਸਿੰਘ ਸੇਖੋਂ, ਬਲਰਾਜ ਸਾਹਨੀ, ਗਿਆਨੀ ਹੀਰਾ ਸਿੰਘ ਦਰਦ, ਜਸਵੰਤ ਸਿੰਘ ਕੰਵਲ ਸਮੇਤ ਬਦੇਸ਼ਾਂ ਤੋਂ ਆਏ ਡੈਲੀਗੇਸ਼ਨ ਇਹਨਾਂ ਕਾਨਫਰੰਸਾਂ ਦੀ ਖਾਸ ਖਿੱਚ ਹੁੰਦੇ। ਸੱਚ ਜਾਣੋ ਅਸੀਂ ਤਾਂ ਇਹਨਾਂ ਮੋਹਣੀਆਂ ਮੂਰਤਾਂ ਤੇ ਹੀ ਮੋਹਿਤ ਰਹੇ।

ਵੱਖ-ਵੱਖ ਸਭਾਵਾਂ ਵਿਚ ਨਵੇਂ ਪੁਰਾਣੇ ਲੇਖਕ ਇਕੱਠੇ ਹੁੰਦੇ ਤਾਂ ਆਪਣੀਆਂ ਰਚਨਾਵਾਂ ਸੁਣਾਉਂਦੇ ਉਹਨਾਂ ਤੇ ਸਮੀਖਿਆ ਹੁੰਦੀ ਤੇ ਨਵੇਂ ਲੇਖਕਾਂ ਨੂੰ ਆਪਣੀ ਲਿਖਤ ਸੁਧਾਰਨ ਦਾ ਅਵਸਰ ਮਿਲਦਾ। ਉਂਝ ਵੀ ਲੇਖਕ ਨੂੰ ਲੇਖਕ ਮਿਲਣ ਦਾ ਚਾਅ ਵੀ ਹੁੰਦਾ ਹੈ ਲੋੜ ਵੀ। ਸਿਆਸੀ ਵਿਚਾਰ ਭਾਵੇਂ ਕਿਸੇ ਦੇ ਕੁਝ ਵੀ ਹੁੰਦੇ ਪਰ ਉਹ ਮਿਲਦੇ ਜ਼ਰੂਰ। ਇਸ ਤਰ੍ਹਾਂ ਇਹ ਸਭਾਵਾਂ ਲੇਖਕਾਂ ਦੀ ਸੰਗਤ ਦਾ ਇਕ ਮੰਚ ਹੁੰਦੀਆਂ।

ਇਹ ਠੀਕ ਹੈ ਕਿ ਇਹਨਾਂ ਸਭਾਵਾਂ ਦੇ ਬਹੁਤੇ ਮੈਂਬਰ ਸਿਆਸੀ ਤੌਰ ਤੇ ਕਮਿਊਨਿਸਟ ਪਾਰਟੀ ਨਾਲ ਸਬੰਧਤ ਹੁੰਦੇ ਪਰ ਉਦੋਂ ਬਹੁਤੇ ਲੇਖਕ ਇਸੇ ਪਾਰਟੀ ਨਾਲ ਹੀ ਜੁੜੇ ਹੋਏ ਸਨ। ਭਾਵੇਂ ਵਿਚ ਵਿਚ ਗਿਆਨੀ ਗੁਰਮੁਖ ਸਿੰਘ ਮੁਸਾਫਰ ਅਤੇ ਭਾਈ ਜੋਧ ਸਿੰਘ ਵਰਗੇ ਅਪਵਾਦ ਵੀ ਸਨ। ਬਹੁਤੇ ਕਮਿਊਨਿਸਟ ਮੈਂਬਰ ਹੋਣ ਦੇ ਬਾਵਜੂਦ ਵੀ ਇਹ ਸਭਾ ਰਲੇ ਮਿਲੇ ਵਿਚਾਰਾਂ ਵਾਲਿਆਂ ਦੀ ਸੀ। ਇਸੇ ਕਰਕੇ ਲੰਮਾ ਸਮਾ ਇਸ ਦੇ ਪ੍ਰਧਾਨ ਸ. ਸਾਧੂ ਸਿੰਘ ਹਮਦਰਦ ਵੀ ਰਹੇ। ਗਲ ਕੀ ਕਿ ਸਥਾਨਕ ਸਭਾਵਾਂ ਅਤੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਸਮਾਗਮ ਚੰਗੇ ਤਗੜੇ ਜੋੜ ਮੇਲੇ ਵਾਂਗ ਹੁੰਦੇ ਜਿਥੇ ਪਿੰਡਾਂ ਸ਼ਹਿਰਾਂ ਚੋਂ ਲੇਖਕ ਲੋਕ ਝੋਲੇ ਮੋਢਿਆਂ ਤੇ ਪਾ ਕੇ ਹੁਮ ਹੁਮਾ ਕੇ ਪੁਜਦੇ। ਬਹਿਸਾਂ ਵਿਚ ਖੂਬ ਹਿੱਸਾ ਲੈਂਦੇ ਅਤੇ ਗੁਭ ਗੁਭਾਹਟ ਕੱਢ ਕੇ ਆਪਣੇ ਕਿਰਾਇਆਂ ਤੇ ਹੀ ਘਰਾਂ ਨੂੰ ਪਰਤਦੇ। ਕੇਂਦਰੀ ਪੰਜਾਬੀ ਲੇਖਕ ਸਭਾ ਨੇ ਸੱਚਮੁੱਚ ਜ਼ਮੀਨੀ ਕੰਮ ਕੀਤਾ, ਜਿਸ ਉੱਤੇ ਬਾਅਦ ਵਿਚ ਪੰਜਾਬ ਦੀਆਂ ਯੂਨੀਵਰਸਿਟੀਆਂ ਉਸਰੀਆਂ, ਪੰਜਾਬੀ ਬੋਲਣ ਵਾਲਾ ਸੂਬਾ ਹੋਂਦ ਵਿਚ ਆਇਆ ਅਤੇ ਪੰਜਾਬੀ ਦੇ ਲੇਖਕਾਂ ਨੂੰ ਅਕਾਦਮਿਕ ਕੁਰਸੀਆਂ ਪ੍ਰਾਪਤ ਹੋਈਆਂ। ਇਸ ਵਿਚ ਸ਼ੱਕ ਨਹੀਂ ਕਿ ਸਿਆਸੀ ਪਾਰਟੀਆਂ ਵਿਸ਼ੇਸ਼ ਕਰਕੇ ਅਕਾਲੀ ਪਾਰਟੀ ਨੇ ਪੰਜਾਬੀ ਦੇ ਨਾਂਅ ਤੇ ਸੰਘਰਸ਼ ਵੀ ਚਲਾਇਆ। ਪੰਜਾਬੀ ਸੂਬਾ ਵੀ ਪ੍ਰਾਪਤ ਕੀਤਾ ਅਤੇ ਕਈ ਵਾਰ ਰਾਜ ਸੰਘਾਸਣ ਪ੍ਰਾਪਤ ਕੀਤਾ ਪਰ ਇਸ ਸਾਰੇ ਕਾਸੇ ਵਿਚ ਲੇਖਕ ਜਮਾਤ ਨੇ ਬੁਨਿਆਦੀ ਭੂਮਿਕਾ ਨਿਭਾਈ। ਪੰਜਾਬ ਵਿਚ ਪੰਜਾਬੀ ਦਾ ਬਣਦਾ ਅਸਥਾਨ ਪ੍ਰਾਪਤ ਕਰਨ ਵਾਸਤੇ ਪ੍ਰਚਾਰ ਮਾਧਿਅਮ, ਰੇਡੀਓ, ਟੀ.ਵੀ. ਅਖਬਾਰਾਂ ਵਿਚ ਪੰਜਾਬੀ ਦੀ ਸਰਦਾਰੀ ਕਾਇਮ ਕਰਨ ਵਾਸਤੇ, ਲੇਖਕ ਸਭਾ ਨੇ ਸੰਘਰਸ਼ ਵੀ ਕੀਤਾ। ਇਹ ਬਹੁਤ ਵੱਡਾ, ਵੱਡੀ ਕਿਤਾਬ ਦਾ ਵਿਸ਼ਾ ਹੈ ਜੋ ਕੋਈ ਸਮੱਰਥ ਕਲਮ ਸਿਰੇ ਚਾੜ੍ਹ ਸਕਦੀ ਹੈ। ਅਸੀਂ ਗੱਲ ਇਹ ਕਹਿਣੀ ਚਾਹੁੰਦੇ ਹਾਂ ਕਿ ਸ਼ੁਰੂ ਵਿਚ ਇਸ ਦੀਆਂ ਚੋਣਾਂ ਲਗਪਗ ਸਰਬ ਸੰਮਤੀ ਨਾਲ ਹੁੰਦੀਆਂ ਰਹੀਆਂ ਅਤੇ ਵੱਡੇ-ਵੱਡੇ ਲੇਖਕਾਂ ਦੇ ਨਾਂਅ ਇਸ ਦੀ ਪ੍ਰਧਾਨਗੀ ਜਾਂ ਜਨਰਲ ਸਕੱਤਰੀ ਅਤੇ ਹੋਰ ਅਹੁਦਿਆਂ ਨਾਲ ਜੁੜੇ ਰਹੇ।

ਫੇਰ ਇਸ ਸਭਾ ਨੂੰ ਵੀ ਨਜ਼ਰ ਲਗ ਗਈ। ਇਹ ਦੋਫਾੜ ਹੋ ਹੋ ਕੇ ਇਕ ਹੁੰਦੀ ਰਹੀ। (ਅੱਜ ਕਲ੍ਹ ਵੀ ਦੋ ਕੇਂਦਰੀ ਸਭਾਵਾਂ ਸਮਾਨ ਅੰਤਰ ਚਲ ਰਹੀਆਂ ਹਨ)। ਜੇ ਨੀਝ ਨਾਲ ਵੇਖਿਆ ਜਾਵੇ ਤਾਂ ਕਮਿਊਨਿਸਟ ਪਾਰਟੀ ਵਿਚ ਜਿਉਂ ਜਿਉਂ ਵਿਘਟਨ ਆਏ, ਜਿਵੇਂ ਜਿਵੇਂ ਨਵੇਂ ਗੁੱਟ ਤੇ ਪਾਰਟੀਆਂ ਬਣਦੀਆਂ ਰਹੀਆਂ, ਕੇਂਦਰੀ ਸਭਾ ਵੀ ਨਾਲ ਨਾਲ ਇੰਜ ਹੁੰਦੀ ਰਹੀ। ਸਭਾ ਦੀ ਮੈਂਬਰਸ਼ਿਪ ਵਿਚ ਲਗਾਤਾਰ ਵਾਧਾ ਹੁੰਦਾ ਰਿਹਾ ਤੇ ਹੁਣ ਗਿਣਤੀ ੨੦੦੦ ਤੋਂ ਉਪਰ ਹੈ। ਦੂਜੀ ਸਭਾ ਸੇਖੋਂ ਗਰੁੱਪ ਦੀ ਵੀ ਏਨੀ ਕੁ ਹੀ ਮੈਂਬਰੀ ਹੈ। ਪਰ ਇਸ ਵੇਲੇ ਕੇਂਦਰੀ ਸਭਾ ਦੀ ਮੁੱਖ ਸਰਗਰਮੀ ਦੋ ਸਾਲ ਬਾਦ ਹੋਣ ਵਾਲੀ ਚੋਣ ਹੀ ਹੁੰਦੀ ਹੈ। ਬਾਕਾਇਦਾ ਰਿਟਰਨਿੰਗ ਅਫਸਰ ਨਿਯੁਕਤ ਹੁੰਦਾ ਹੈ, ਨਾਮਜ਼ਦਗੀਆਂ ਹੁੰਦੀਆਂ ਹਨ, ਪੈਨਲ ਬਣਦੇ ਹਨ ਕਨਵੈਸਿੰਗ ਹੁੰਦੀ ਹੈ। ਕੂਟਨੀਤਕ ਦਾਅ ਪੇਚ ਚਲਦੇ ਹਨ, ਵੋਟਾਂ ਪੈਂਦੀਆਂ ਹਨ ਅਛੇ ਬਹੁਤ ਦਿਨ ਇਸੇ ਕੰਮ ਤੇ ਹੀ ਲਗਦੇ ਹਨ। ਪ੍ਰਧਾਨ ਤੋਂ ਲੈ ਕੇ ਮੀਤ ਪ੍ਰਧਾਨ, ਜਨਰਲ ਸਕੱਤਰ ਸਕੱਤਰਾਂ ਦੇ ਅਹੁਦਿਆਂ ਲਈ ਵੋਟਾਂ ਪੈਂਦੀਆਂ ਹਨ।

ਸਾਰੇ ਆਖਦੇ ਹਨ ਕਿ ਇਲੈਕਸ਼ਨ ਸਰਬ ਸੰਮਤੀ ਨਾਲ ਹੋਣੀ ਚਾਹੀਦੀ ਹੈ। ਪਰ ਹਰ ਵਾਰ ਹੀ ਤਕੜੀ ਸੰਘਰਸ਼ ਮਈ ਮੁਹਿੰਮ ਵਾਲੀ ਇਲੈਕਸ਼ਨ ਹੁੰਦੀ ਹੈ। ਇਲਜ਼ਾਮ ਜੁਆਬੀ ਇਲਜ਼ਾਮ ਲਗਦੇ ਹਨ। ਕਈ ਅਜੀਬ ਤਰ੍ਹਾਂ ਦੇ ਜੋੜ-ਤੋੜ ਹੁੰਦੇ ਹਨ। ਗੱਡੀਆਂ, ਟਰੱਕ ਭਰ ਭਰ ਕੇ ਵੋਟਰ ਆਉਂਦੇ ਹਨ। ਇਹ ਇਕ ਕਿਸਮ ਦਾ ਮੇਲਾ ਹੁੰਦਾ ਜਿਸ ਵਿਚ ਸਭ ਸਮਿਆਂ ਤੋਂ ਵੱਧ ਰੌਣਕ ਹੁੰਦੀ ਹੈ। ਉਂਝ ਅੱਜ ਕਲ ਸਥਾਨਕ ਸਭਾਵਾਂ ਆਪਣੇ ਸਮਾਗਮ ਤਾਂ ਗੱਜ ਵੱਜ ਕੇ ਉਤਸ਼ਾਹ ਨਾਲ ਕਰਦੀਆਂ ਹਨ ਪਰ ਕੇਂਦਰੀ ਸਭਾ ਦੇ ਸਮਾਗਮਾਂ ਵਿਚ ਇਲੈਕਸ਼ਨ ਨੂੰ ਛੱਡ ਕੇ ਹਾਜ਼ਰੀ ਤਰਸ ਯੋਗ ਹੁੰਦੀ ਹੈ ਅਤੇ ਕਾਰਵਾਈ ਵੀ ਰਸਮੀ ਜਿਹੀ ਹੋ ਸਕਦੀ ਹੈ। ਵੱਡੇ ਵੱਡੇ ਨਾਮਵਰ ਲੇਖਕ, ਸਰਬ ਸਤਿਕਾਰੇ ਲੇਖਕ ਕਿਨਾਰੇ ਹੋਏ ਪਏ ਹਨ। ਕੋਈ ਅੱਗੇ ਆਉਣ ਨੂੰ ਤਿਆਰ ਨਹੀਂ। ਪਾਰਟੀਆਂ ਦਾ ਦਖਲ ਹੁਣ ਲੁਕਵਾਂ ਨਹੀਂ।

ਇਹ ਵੀ ਪਤਾ ਨਹੀਂ ਲਗ ਸਕਿਆ ਕਿ ਲੇਖਕ ਸਭਾਵਾਂ ਦੀਆਂ ਸਰਗਰਮੀਆਂ ਨੂੰ ਸਿੱਧੇ ਤੌਰ ਤੇ ਪ੍ਰਭਾਵਿਤ ਕਰਕੇ ਪਾਰਟੀਆਂ ਨੇ ਆਪਣਾ ਜਨ ਆਧਾਰ ਕਿੰਨਾ ਕੁ ਮੋਕਲਾ ਕੀਤਾ। ਕਿੰਨੀਆਂ ਕੁ ਅਸੰਬਲੀ ਸੀਟਾਂ ਵਿਚ ਵਾਧਾ ਕੀਤਾ ਹੈ। ਪਰ ਇਸ ਦੇ ਬਾਵਜੂਦ ਸਭ ਕੁਝ ਹੋਈ ਜਾ ਰਿਹਾ ਹੈ।

ਅਸੀਂ ਸਮਝਦੇ ਹਾਂ ਕਿ ਜੇ ਪੰਜਾਬੀ ਲੇਖਕਾਂ ਦੀ ਏਕਤਾ ਅਤੇ ਜਥੇਬੰਦਕ ਤਾਕਤ ਦੀ ਸਹੀ ਵਰਤੋਂ ਹੁੰਦੀ ਤਾਂ ਕੀ ਮਜਾਲ ਸੀ ਕਿ ਪੰਜਾਬੀ ਦੇ ਆਪਣੇ ਘਰ ਪੰਜਾਬ ਵਿਚ ਹੀ ਪੰਜਾਬੀ ਨੂੰ ਥਾਂ ਨਾ ਹੁੰਦੀ, ਅੰਗਰੇਜ਼ੀ ਦਾ ਬੋਲ ਬਾਲਾ ਹੁੰਦਾ, ਪੰਜਾਬੀ ਸਭਿਆਚਾਰ ਦੇ ਨਾਂਅ ਤੇ ਲੱਚਰਪੁਣਾ ਪ੍ਰਧਾਨ ਹੁੰਦਾ, ਇਸ ਲੱਚਰ ਪੁਣੇ ਦੇ ਸਰਦਾਰ ਬਿਫਰੇ ਫਿਰਦੇ...।

ਸਾਡੀ ਬੇਨਤੀ ਏਨੀ ਕੁ ਹੈ ਕਿ ਭਰਾਵੋ ਤੁਸੀਂ ਇਲੈਕਸ਼ਨਾਂ ਜਮ ਜਮ ਲੜੋ ਪਰ ਬਹੁਤੇ ਬੰਦੇ ਨਹੀਂ ਤੁਸੀਂ। ਬਗੈਰ ਵੋਟ ਮੁਕਾਬਲੇ ਦੇ ਵੀ ਸਭ ਨੂੰ ਅਹੁਦੇ ਮਿਲ ਸਕਦੇ ਨੇ। ਤੁਸੀਂ ਸਿਰ ਜੋੜ ਕੇ, ਮੁੜ ਮੁੜ ਜੋੜ ਕੇ ਸਰਬ ਸੰਮਤ ਫੈਸਲਾ ਕਰੋ· ਆਪਣੀ ਸਾਰੀ ਤਾਕਤ ਨੂੰ ਸਜੁੰਗਤ ਕਰੋ। ਛੋਟੇ ਵੱਡੇ ਬਹੁਤੇ ਲੇਖਕਾਂ ਦੇ ਇਹ ਮਨ ਦੀ ਰੀਝ ਵੀ ਹੈ। ਆਖਰ ਲੇਖਕ ਦਾ ਤੇ ਸਿਆਸਤਦਾਨ ਦਾ ਕੋਈ ਬੁਨਿਆਦੀ ਫਰਕ ਤਾ ਹੋਣਾ ਚਾਹੀਦਾ ਹੈ। ਨਹੀਂ ਤਾਂ ਦਿਨ ਦੂਰ ਨਹੀਂ ਜਦੋਂ ਸਭਾ ਕੋਲ ਇਲੈਕਸ਼ਨਾਂ ਹੀ ਰਹਿ ਜਾਣਗੀਆਂ, ਲੇਖਕ ਨਹੀਂ। ਅਸੀਂ ਚਾਹਾਂਗੇ ਕਿ ਸਭਾ ਦਾ ਵਡਾ ਇਕ ਦੋ ਦਿਨਾਂ ਦਾ ਸਮਾਗਮ ਇਸੇ ਵਿਸ਼ੇ ਤੇ ਲਾਇਆ ਜਾਵੇ। ਅੱਜ ਕੇਂਦਰੀ ਪੰਜਾਬੀ ਲੇਖਕ ਸਭਾ ਦੀ ਸਾਰਥਕਤਾ ਉੱਤੇ ਪ੍ਰਸ਼ਨ ਚਿੰਨ੍ਹ ਲਗਿਆ ਹੈ। ਵੱਡੇ ਵਿਦਵਾਨ ਚਿੰਤਕ ਸੱਦ ਕੇ ਵਿਚਾਰ ਕੀਤੀ ਜਾਵੇ। ਵੱਡੇ ਲੇਖਕਾਂ ਦੀ ਬੇਰੁਖੀ ਦਾ ਕਾਰਨ ਲਭਿਆ ਜਾਵੇ ਅਤੇ ਸਭਾ ਦੀ ਪਹਿਲੀ ਵਾਲੀ ਸ਼ਾਨ ਬਹਾਲ ਕੀਤੀ ਜਾਵੇ।

*—ਜਗਦੀਸ਼ ਸਿੰਘ*

ਆਪਣੀ ਪਤਨੀ, ਘਰ ਦੀ ਰੋਟੀ, ਕਿਸਮਤ 'ਚ ਮਿਲੇ ਧਨ ਉੱਤੇ ਸਬਰ ਕਰਨਾ ਚਾਹੀਦਾ ਹੈ ਪਰ ਵਿਦਿਆ ਪੜ੍ਹਨ, ਸਿਮਰਨ ਕਰਨ, ਦਾਨ ਦੇਣ ਵਿਚ ਕਦੇ ਵੀ ਸਬਰ ਨਹੀਂ ਕਰਨਾ ਚਾਹੀਦਾ। *—ਚਾਣਕਯ*

ਮੰਗੇ ਜਾਣ ਉਤੇ ਸਹਾਇਤਾ ਦੇਣੀ ਵੀ ਚੰਗੀ ਹੈ ਪਰ ਓਦੂੰ ਚੰਗੇਰਾ ਹੁੰਦਾ ਹੈ ਬਿਨ ਮੰਗਿਆਂ ਦੇ ਦੇਣਾ, ਕੇਵਲ ਸੂਝ ਦੀ ਚੁਪ ਚੁਪੀਤੀ ਬੋਲੀ ਸੁਣ ਕੇ। *—ਖਲੀਲ ਜਿਬਰਾਨ, ਪੈਗੰਬਰ*

## ਮਹਾਂਬੀਰ ਸਿੰਘ ਦਰਦੀ

*ਪ੍ਰਸਿੱਧ ਗ਼ਜ਼ਲਗੋ ਸ. ਮਹਾਂਬੀਰ ਸਿੰਘ ਦਰਦੀ ਨਹੀਂ ਰਹੇ। ਅਸੀਂ ਅਖ਼ਬਾਰ ਵਿਚੋਂ ਉਹਨਾਂ ਦੇ ਨਿਧਨ ਦੀ ਖ਼ਬਰ ਪੜ੍ਹੀ ਹੈ। ਜ਼ਿਲਾ ਕਪੂਰਥਲਾ ਦੇ ਪਿੰਡ ਟਿੱਬਾ 'ਚ ਵਸਦੇ ਦਰਦੀ ਜੀ ਵਰਿਆਮ ਵਿਚ ਬਾਕਾਇਦਗੀ ਨਾਲ ਆਪਣੀਆਂ ਰਚਨਾਵਾਂ ਭੇਜਦੇ ਰਹੇ ਜੋ ਛਪਦੀਆਂ ਵੀ ਰਹੀਆਂ। ਪਿਛੇ ਜਿਹੇ ਉਹਨਾਂ ਦੀ ਪੁਸਤਕ ਵੀ ਰੀਲੀਜ਼ ਹੋਈ ਤੇ ਮਾਨ ਸਨਮਾਨ ਵੀ ਹੋਇਆ। ਆਪਣੀਆਂ ਗ਼ਜ਼ਲਾਂ ਵਿਚ ਉਹ ਰਾਜਸੀ, ਸਮਾਜਕ ਅਤੇ ਆਰਥਕ ਵਿਡੰਬਨਾਵਾਂ ਤੇ ਚੋਟ ਕਰਿਆ ਕਰਦੇ ਸਨ। ਉਹ ਅਕਸਰ ਵੱਖ-ਵੱਖ ਥਾਵਾਂ ਤੇ ਸਾਹਿਤਕ ਸਮਾਗਮਾਂ ਤੇ ਜ਼ਰੂਰ ਪੁਜਦੇ। ਵਰਿਆਮ ਦੇ ਸਿਲਵਰ ਜੁਬਲੀ ਸਮਾਗਮ ਤੇ ਵੀ ਉਹ ਸਮਾਂ ਕੱਢ ਕੇ ਆਏ।*

*ਅਸੀਂ ਅਪਣੇ ਇਸ ਸਹਾਇਕ ਲੇਖਕ ਦੀ ਘਾਲਣਾ ਅਗੇ ਸਿਰ ਝੁਕਾਉਂਦੇ ਦਰਦੀ ਸਾਹਿਬ ਦੇ ਪਰਿਵਾਰ ਅਤੇ ਵਿਸ਼ਾਲ ਮਿਤਰ ਮੰਡਲ ਦੇ ਗ਼ਮ ਵਿਚ ਸ਼ਾਮਲ ਹਾਂ।*

*ਮਹਾਂਬੀਰ ਸਿੰਘ ਦਰਦੀ ਦੀ ਇਕ ਗ਼ਜ਼ਲ ਸ਼ਰਧਾਂਜਲੀ ਵਜੋਂ ਦੇ ਰਹੇ ਹਾਂ ਜਿਸ ਵਿਚ ਉਹਨਾਂ ਆਪਣੀ ਰੂਹ ਦੀ ਦੇ ਦਰਸ਼ਨ ਹੋਣਗੇ।*

*—ਜਗਦੀਸ਼ ਸਿੰਘ*

### ਗ਼ਜ਼ਲ

*—ਮਹਾਂਬੀਰ ਸਿੰਘ ਦਰਦੀ*

ਐ ਖ਼ੁਦਾ! ਮੇਰੀ ਦੁਆ ਹੈ, ਬੇਘਰਾਂ ਨੂੰ ਘਰ ਮਿਲੇ,
ਦੇਸ਼ ਨੂੰ ਵਿਸ਼ਵਾਸ ਦੇ ਕਾਬਲ ਕੋਈ ਰਹਿਬਰ ਮਿਲੇ।

ਹੁਕਮ 'ਭਾਗੋ' ਦਾ ਗਰੀਬਾਂ ਤੇ ਹੀ ਕਿਉਂ ਸਾਦਰ ਮਿਲੇ,
ਹਾਕਮਾਂ ਦੇ ਘਰ 'ਚ "ਲਾਲੋ" ਨੂੰ ਵੀ ਆਦਰ ਮਿਲੇ।

ਪ੍ਰੇਮ ਨਗਰੀ ਜਾਂਦਿਆਂ ਦਿਲ ਹੋ ਚੁੱਕੇ ਬੰਜਰ ਮਿਲੇ,
ਜ਼ਿੰਦਗੀ ਦੇ ਆਸ਼ਕਾਂ ਦੇ ਕਤਲ ਕੀਤੇ ਸਿਰ ਮਿਲੇ।

ਵਿਹਲੜਾਂ ਨੂੰ ਇਸ ਵਿਵਸਥਾ ਵਿਚ ਨਿਵਾਲਾ ਤਰ ਮਿਲੇ,
ਕਿਰਤ ਦੀ ਹਰ ਆਸ ਦਾ ਹਰ ਕਦਮ ਤੇ ਪਿੰਜਰ ਮਿਲੇ।

ਲੋਕ ਹਿਤ ਦੀ ਸੋਚ ਦੇ ਵੈਰੀ ਬੜੇ ਜਾਬਰ ਮਿਲੇ,
ਆਸ ਮੇਰੀ ਨੂੰ ਜੋ ਬਣ ਕੇ ਧਾੜਵੀ ਨਾਦਰ ਮਿਲੇ।

ਅਮਨ ਦਾ ਹੈ, ਦੁਆ ਮੇਰੀ, ਜ਼ਿੰਦਗੀ ਨੂੰ ਵਰ ਮਿਲੇ,
ਧਰਤ ਦੇ ਸਭ ਦਿਲਬਰਾਂ ਨੂੰ ਆਪਣਾ ਦਿਲਬਰ ਮਿਲੇ।

ਤੂੰ ਮਿਲੀ ਤਾਂ ਸੋਚ ਮੇਰੀ ਨੂੰ ਨਵੇਲੇ ਪਰ ਮਿਲੇ,
ਮਿਲ ਕਦੀਂ ਏਦਾਂ, ਨਦੀ ਨੂੰ ਜਿਸ ਤਰ੍ਹਾਂ ਸਾਗਰ ਮਿਲੇ।

ਦਫ਼ਤਰੀ ਤਸਵੀਰ ਬਾਪੂ ਦੀ ਲਗਾਈ ਹੈ ਜਿਨ੍ਹਾਂ
ਮੇਜ਼ ਹੇਠੋਂ ਦੀ ਉਹ ਲੈਂਦੇ ਰਿਸ਼ਵਤਾਂ ਅਫ਼ਸਰ ਮਿਲੇ।

ਦੇਸ਼ ਵਾਸੀਓ ਕਿਸ ਤਰ੍ਹਾਂ ਮੰਜ਼ਿਲ ਤੇ ਪੁਜਦਾ ਕਾਰਵਾਂ
ਬਦਦਿਆਨਤ ਨੇ ਜਦੋਂ "ਦਰਦੀ" ਸਦਾ ਰਹਿਬਰ ਮਿਲੇ।

### ਪੰਜਾਬ ਭਾਸ਼ਾ ਵਿਭਾਗ ਸਲਾਹਕਾਰ ਬੋਰਡ

ਪੰਜਾਬ ਸਰਕਾਰ ਵਲੋਂ ਭਾਸ਼ਾ ਵਿਭਾਗ ਲਈ ਰਾਜ ਸਲਾਹਕਾਰ ਬੋਰਡ ਦਾ ਪੁਨਰ ਗਠਨ ਕੀਤਾ ਗਿਆ ਹੈ। ਅਖ਼ਬਾਰੀ ਅਖ਼ਬਾਰਾਂ ਅਨੁਸਾਰ ਬੋਰਡ ਵਿਚ ਹੁਣ ਸ. ਕਰਤਾਰ ਸਿੰਘ ਦੁੱਗਲ, ਡਾ. ਦਲੀਪ ਕੌਰ ਟਿਵਾਣਾ, ਸ. ਜਸਵੰਤ ਸਿੰਘ ਕੰਵਲ, ਸ. ਸੰਤੋਖ ਸਿੰਘ ਧੀਰ, ਡਾ. ਜਸਵੀਰ ਸਿੰਘ ਆਹਲੂਵਾਲੀਆ, ਡਾ. ਰਤਨ ਸਿੰਘ ਜੱਗੀ, ਡਾ. ਸਤਿੰਦਰ ਸਿੰਘ ਨੂਰ, ਸ. ਬਰਜਿੰਦਰ ਸਿੰਘ ਹਮਦਰਦ, ਵਿਜੇ ਚੋਪੜਾ, ਗੁਰਬਚਨ ਸਿੰਘ ਭੁੱਲਰ, ਸ. ਜਗਜੀਤ ਸਿੰਘ ਦਰਦੀ, ਭਾਈ ਜਗੀਰ ਸਿੰਘ, ਭਾਈ ਜਸਵੰਤ ਸਿੰਘ ਤਾਨ, ਹਰਪਾਲ ਟਿਵਾਣਾ, ਡਾ. ਹਰਚਰਨ ਸਿੰਘ, ਸ. ਹਰਭਜਨ ਹਲਵਾਰਵੀ, ਡਾ. ਐਸ. ਪੀ. ਸਿੰਘ, ਸ੍ਰੀ ਹੰਸ ਰਾਜ ਹੰਸ, ਪਰਮਿੰਦਰ ਸਿੰਘ, ਡਾ. ਪ੍ਰੀਤਮ ਸੈਣੀ, ਸ੍ਰੀ ਓਮ ਪ੍ਰਕਾਸ਼ ਗਾਸੋ, ਡਾ. ਕੁਲਵੰਤ ਸਿੰਘ ਗਰੇਵਾਲ, ਡਾ. ਗੁਰਭਜਨ ਗਿੱਲ, ਡਾ. ਮਹੀਪ ਸਿੰਘ, ਡਾ. ਮਨਮੋਹਨ ਸਹਿਗਲ, ਜਨਾਬ ਜਿਗਰ ਜਲੰਧਰੀ, ਪ੍ਰੋ. ਰਮਜਾਦ ਗੁਲਾਟੀ, ਡਾ. ਮੁਹੰਮਦ ਇਕਬਾਲ, ਡਾ. ਕੇ. ਐਸ ਜ਼ਾਕਿਰ, ਡਾ. ਜੀ ਐਨ ਰਾਜਗੁਰੂ, ਡਾ. ਮੰਜੁਲਾ ਸਹਿਦੇਵ ਸ਼ਾਮਲ ਹਨ।

ਬੋਰਡ ਦੀ ਮਿਆਦ ੨੦੦੨ ਤੱਕ ਹੋਵੇਗੀ ਅਤੇ ਇਹ ਬੋਰਡ ਸਾਲ ੨੦੦੧ ਲਈ ਪੰਜਾਬੀ, ਹਿੰਦੀ, ਉਰਦੂ ਅਤੇ ਸ਼੍ਰੋਮਣੀ ਸਾਹਿਤਕਾਰਾਂ ਦੀ ਚੋਣ ਕਰੇਗਾ।

### ਵਰਿਆਮ ਨੂੰ ਸਹਿਯੋਗ

*ਸ. ਦਵਿੰਦਰ ਸਿੰਘ ਸਪੁੱਤਰ ਸ. ਪੂਰਨ ਸਿੰਘ ਪ੍ਰੀਤ ਨਗਰ ਜਲੰਧਰ ਵਲੋਂ ਨਾਮਧਾਰੀ ਗੁਰਦੁਆਰਾ ਬਸਤੀ ਭੂਰੇ ਖਾਂ ਵਿਖੇ ਵਰਣੀ ਅਤੇ ਲੰਗਰ ਦੀ ਸੇਵਾ ਕਰਾਈ ਸਮੇਂ ਵਰਿਆਮ ਨੂੰ ੧੫੦ ਰੁਪਏ ਸਹਾਇਤਾ ਦਿਤੀ ਗਈ।*

*ਸ. ਬਲਦੇਵ ਸਿੰਘ ਨਾਮਧਾਰੀ ਨੇ ਆਪਣੇ ਗ੍ਰਹਿ ਬਸਤੀ ਗੁਜ਼ਾਂ ਜਲੰਧਰ ਵਿਖੇ ਹਵਨ-ਵਰਣੀ, ਆਸਾ ਦੀ ਵਾਰ ਦਾ ਕੀਰਤਨ ਤੇ ਲੰਗਰ ਕਰਕੇ ਸਾਧ ਸੰਗਤ ਦੇ ਚਰਨ ਪੁਆਏ। ਵਰਿਆਮ ਨੂੰ ੧੫੦/- ਦੀ ਸਹਾਇਤਾ ਭੇਟ ਕੀਤੀ।*

## ਦੋ ਗ਼ਜ਼ਲਾਂ

*—ਮਹਿਮਾ ਸਿੰਘ ਤੂਰ*

੧

ਬੇਗਮਪੁਰੇ ਦੇ ਵਾਸੀ ਰੌਸ਼ਨ ਖ਼ਿਆਲ ਸਾਡੇ।
ਸਾਡੇ ਗੁਰੂ ਦੀ ਜੋਤੀ ਰਹਿੰਦੀ ਹੈ ਨਾਲ ਸਾਡੇ।

ਗੁੜ੍ਹਤੀ ਹੀ ਸਰਬਲੋਹ ਦੀ ਮਿਲਦੀ ਹੈ ਜਨਮ ਵੇਲੇ,
ਖੰਡੇ ਦੀ ਧਾਰ ਉੱਤੇ ਤੁਰਦੇ ਨੇ ਸਾਲ ਸਾਡੇ।

ਸਿੱਖਿਆ ਅਸਾਂ ਨੇ ਤੁਰਨਾ ਸਿਦਕਾਂ ਦੇ ਪੀਰ ਕੋਲੋਂ,
ਉਠ ਉਠ ਕੇ ਜੱਗ ਵਾਲੇ ਤੱਕਣ ਜਮਾਲ ਸਾਡੇ।

ਜੂਝਣ ਸ਼ਹੀਦ ਸਾਡੇ ਤਲੀਆਂ 'ਤੇ ਸੀਸ ਧਰ ਕੇ,
ਕਰਦੇ ਅਹਿ ਕਾਰਨਾਮੇ, ਸੁੱਚੇ ਜਲਾਲ ਸਾਡੇ।

ਹੋਲੇ-ਮੁਹੱਲੇ ਕਰ ਕੇ ਜੀਵਨ ਦਾ ਹੁੱਨਰ ਸਿੱਖੀਏ,
ਸਭ ਮੁਸ਼ਕਲਾਂ ਤੋਂ ਉੱਚੇ ਉਡਦੇ ਗੁਲਾਲ ਸਾਡੇ।

ਬਾਣੀ 'ਚੋਂ ਰੱਬ ਲੱਭੇ ਐਸੇ ਨੇ ਸਿਦਕ ਰੌਸ਼ਨ,
ਹਰ ਥਾਂ ਇਲਾਹੀ ਬਾਣੀ ਤੁਰਦੀ ਹੈ ਨਾਲ ਸਾਡੇ।

ਬਾਣੀ ਇਲਾਹੀ ਦੇਵੇ ਹਰ ਥਾਂ ਜਵਾਬ ਸਾਨੂੰ,
"ਤੂਰ" ਜਿਉਂ ਪਰਬਲ ਹੁੰਦੇ ਜਦ ਵੀ ਸਵਾਲ ਸਾਡੇ।

੨

ਚੜ੍ਹਦਾ ਸੂਰਜ ਅੱਖਾਂ ਵਿਚ ਭਰ ਲੈ।
ਤੂੰ ਕੁਦਰਤ ਨਾਲ ਮੁਹੱਬਤਾਂ ਕਰ ਲੈ।

ਸਾਰਾ ਕੁਝ ਇਥੋਂ ਉਪਜੇ ਬਿਨਸੇ,
ਤੂੰ ਵੀ ਫੁੱਲਾਂ ਦਾ ਦਾਮਨ ਭਰ ਲੈ।

ਜੋ ਵੀ ਲਗਰਾਂ ਪਰਦੂਸ਼ਿਤ ਜਾਪਣ,
ਉਹਨਾਂ ਲਗਰਾਂ ਦੀ ਪੀੜਾ ਹਰ ਲੈ।

'ਮੈਂ'-ਮੇਰੀ' ਦੇ ਸਭ ਛੱਡ ਦੇ ਝੇੜੇ,
ਤਰ ਲੈ ਤੂੰ ਡੁੱਬਦਾ ਜਾਂਦਾ ਤਰ ਲੈ।

ਹੁੰਦਾ ਕੀ ਛੱਡ ਤਕੱਬਰ ਦੇ ਵਿਚ,
ਤੂੰ ਮਰ ਕੇ ਜੀ ਲੈ, ਜੀ ਕੇ ਮਰ ਲੈ।

ਆਵੇ ਜਿਥੋਂ ਮਹਿਕ ਮੁਹੱਬਤ ਦੀ,
ਯਾਰਾ ਤੂੰ ਉਸ ਗਲੀ ਵਿਚ ਘਰ ਲੈ।

ਇੰਜ ਨਾਲ ਖ਼ੁਦਾ ਦੇ ਕਰ ਲੈ ਗੱਲਾਂ,
ਦਿਲ 'ਤੂਰ' ਜਿਉਂ ਹੀ ਰੌਸ਼ਨ ਕਰ ਲੈ।

*ਹਲਵਾਰਾ (ਲੁਧਿਆਣਾ)*
*ਪਿੰਨ : ੧੪੧੧੦੨*

## ਗ਼ਜ਼ਲ

*—ਅਜਾਇਬ ਕਮਲ*

ਫੇਰ ਮੇਰੇ ਸਬਰ ਦਾ ਇਹ ਭੇਤ ਖੋਲ੍ਹਣ ਲਗ ਪਏ ਨੇ,
ਦਰਦ ਤਾਂ ਚੁੱਪ ਹੋ ਗਿਆ ਸੀ, ਜ਼ਖਮ ਬੋਲਣ ਲਗ ਪਏ ਨੇ।

ਸ਼ੈਤ ਕੋਈ ਰਹਿ ਗਿਆ ਹੈ ਅਸਤ ਲੁਕਿਆ ਰਾਖ ਅੰਦਰ,
ਸੁਪਨਿਆਂ ਦੇ ਢੇਰ ਨੂੰ ਉਹ ਫੇਰ ਫੋਲਣ ਲਗ ਪਏ ਨੇ।

ਚੇਤਨਾ ਨੇ ਕਹਕਸ਼ਾਂ ਤਕ ਜਦੋਂ ਵੀ ਪਰਵਾਜ ਸਿੱਖੀ,
ਆਤਮਾ ਵਿਚ ਚੰਦ ਸੂਰਜ ਰੰਗ ਘੋਲਣ ਲਗ ਪਏ ਨੇ।

ਜ਼ਿੰਦਗੀ ਹੈ ਗੀਤ ਵਰਗੀ, ਜ਼ਿੰਦਗੀ ਸੰਗੀਤ ਵਰਗੀ,
ਯਾਰ ਕਿਉਂ ਹਉਕੇ ਬਰਾਬਰ ਇਸਨੂੰ ਬੋਲਣ ਲਗ ਪਏ ਨੇ।

ਹੁਣ ਉਨ੍ਹਾਂ ਨੂੰ ਹੋ ਗਿਆ ਅਹਿਸਾਸ ਉਹ ਗੁੰਮ ਹੋ ਗਏ ਨੇ,
ਹੁਣ ਗੁਆਚੀ ਆਤਮਾ ਨੂੰ ਫੇਰ ਟੋਲਣ ਲਗ ਪਏ ਨੇ।

ਰਿਸ਼ਤਿਆਂ ਦੀ ਤਹਿ 'ਚ ਕੋਈ ਨੁਕਸ ਹੋਣਾ ਹੈ ਜ਼ਰੂਰੀ,
ਰਿਸ਼ਤਿਆਂ ਨੂੰ ਪੈਰ ਹੇਠਾਂ ਲੋਕ ਰੋਲਣ ਲਗ ਪਏ ਨੇ।

ਪਤਾ ਨਹੀਂ ਕੀ ਸੋਚਿਆ ਮੈਂ, ਪਤਾ ਨਹੀਂ ਕੀ ਆਖਿਆ ਮੈਂ,
ਥਿਰ ਖੜ੍ਹੇ ਧਰਤੀ ਤੇ ਅੰਬਰ ਫੇਰ ਡੋਲਣ ਲਗ ਪਏ ਨੇ।

## ਗ਼ਜ਼ਲ

*—ਮਹਿੰਦਰ ਭੱਟੀ*

ਐਸਾ ਕੁਝ ਕਰ ਜਾ ਕਿ ਦੁਨੀਆ ਯਾਦ ਕਰੇ।
ਸੱਥਾਂ ਦੇ ਵਿਚ ਤੇਰਾ ਹੀ ਸੰਵਾਦ ਕਰੇ।

ਝਗੜੇ ਝੇੜੇ ਛੱਡ 'ਤੇ ਵੰਡ ਖੁਸ਼ੀਆਂ ਖੇੜੇ,
ਬੰਦਾ ਉਹ ਜੋ ਸਭਨਾਂ ਦਾ ਦਿਲ ਸ਼ਾਦ ਕਰੇ।

"ਰਾਜੇ ਸ਼ੀਂਹ ਮੁਕੱਦਮ ਕੁੱਤੇ" ਹੁਣ ਵੀ ਨੇ
ਅੱਜ ਵੀ ਕੋਈ ਕਿੱਥੇ ਜਾ ਫਰਿਆਦ ਕਰੇ ?

ਫੁੱਲ ਮਿੱਧ ਕੇ ਤੁਰ ਜਾਣਾ ਸੌਖਾ ਹੁੰਦਾ ਏ,
ਵਿਰਲਾ ਹੀ ਹੁੰਦੈ ਜੋ ਚਮਨ ਆਬਾਦ ਕਰੇ।

ਬਦਲਾਂ ਵਾਂਗੂਰ ਇਛਾਵਾਂ ਜਦ ਟਕਰਾਵਣ,
ਮਨ ਦੀ ਤੜਪਣ ਬੰਦੇ ਨੂੰ ਬਰਬਾਦ ਕਰੇ

*—ਅਕਾਸ਼ਵਾਣੀ ਬਠਿੰਡਾ*

# ਦੋ ਰਚਨਾਵਾਂ

—ਸ਼ਿਵਨਾਥ

## ਯੋਧਾ

ਮੇਰੇ ਲਈ ਬਹੁਤ ਔਖੀ ਹੈ
ਕਿਸੇ ਯੋਧੇ ਦੀ ਪਰਿਭਾਸ਼ਾ

ਕੀ ਹੁੰਦਾ ਹੈ ਉਹੀ ਯੋਧਾ
ਜੋ ਹੋ ਕੇ ਲੈਸ ਸ਼ਸਤਰ ਨਾਲ
ਰਣ-ਖੇਤਰ 'ਚ ਜਾ ਉੱਤਰੇ
ਤੇ ਦੁਸ਼ਮਣ ਮਾਰ ਕੇ ਪਰਤੇ ?
ਜਾਂ ਉਹ ਜੋ ਹੁਕਮ ਦਾ ਬੱਧਾ
ਕਦੇ ਪਿੱਛੇ ਨਹੀਂ ਹਟਦਾ
ਤੇ ਆਪਣੇ ਆਖ਼ਰੀ ਦਮ ਤੀਕ ਵੀ,
ਸ਼ਸਤਰ ਚਲਾਂਦਾ ਹੈ।

ਜਾਂ ਉਹ ਯੋਧਾ ਹੈ ਜੋ ਬੰਨ੍ਹ ਕੇ
ਭਿਆਨਕ ਬੰਬ ਜੁੱਸੇ ਨੂੰ
ਵਿਰੋਧੀ ਦਲ 'ਚ ਜਾ ਘੁਸਦੈ
ਤੇ ਉਸਦੇ ਦਾਰੂ-ਸਿੱਕੇ ਦੇ ਭੰਡਾਰੀਂ
ਅੱਗ ਲਾਂਦਾ ਹੈ ?

ਕੀ ਉਹ ਯੋਧਾ ਨਹੀਂ ਹੁੰਦਾ
ਜੋ ਤਾਕਤ ਹੁੰਦਿਆਂ ਵੀ
ਮਾੜਿਆਂ ਦੇ ਸਿਰ ਨਹੀਂ ਆਉਂਦਾ
ਜਾਂ ਉਹਨਾਂ ਦੀ ਜਗ੍ਹਾ ਤੇ, ਅੱਗੇ ਹੋ ਕੇ,
ਕੁੱਟ ਖਾਂਦਾ ਹੈ ?

ਕੀ ਉਹ ਯੋਧਾ ਨਹੀਂ ਹੁੰਦਾ
ਜੋ ਆਪਣੀ ਮੌਤ ਬਾਰੇ ਜਾਣਦਾ
ਹੋਇਆ ਵੀ ਹੱਸਦਾ ਹੈ
ਤੇ ਹਰ ਆਏ-ਗਏ ਨੂੰ, ਪੀੜ ਜਰ ਕੇ ਵੀ
ਹਸਾਂਦਾ ਹੈ ?

ਕਰਨਗੇ ਮੁਆਫ਼ ਮੈਨੂੰ ਸ਼ਾਇਦ
ਦੁਨੀਆਂ ਭਰ ਦੇ ਉਹ ਯੋਧੇ
ਜਿਨ੍ਹਾਂ ਦਾ ਜ਼ਿਕਰ ਕਰ ਕੇ ਵੀ,
ਮੈਂ ਉਹਨਾਂ ਤੇ ਨਹੀਂ ਰੁਕਿਆ
ਤੇ ਅੱਗੇ ਨਿਕਲ ਆਇਆ ਹਾਂ :
ਮੇਰੇ ਅੱਗੇ ਸੀ ਉਸ ਯੋਧੇ ਦਾ
ਹੱਸਦਾ ਖੇਡਦਾ ਚਿਹਰਾ
ਜੋ ਮਰ ਕੇ ਵੀ, ਮੇਰੇ ਵਿਚੋਂ
ਕਦੇ ਖ਼ਾਰਜ ਨਹੀਂ ਹੋਇਆ
ਸਗੋਂ ਹਰ ਰੋਜ਼ ਮੇਰੇ
ਰਸਤਿਆਂ ਨੂੰ ਰੌਸ਼ਨਾਂਦਾ ਹੈ।

## ਭੱਜਦਿਆਂ ਨੂੰ ਵਾਹਣ......

ਵਾਹਣ ਤਾਂ ਹੁੰਦੇ ਨੇ ਹਰ ਇਕ ਵਾਸਤੇ
ਇੱਕੋ ਜਿਹੇ
ਪਰ ਹੈ ਜਿੱਥੇ ਤੀਕ ਭੱਜਣ ਦਾ ਸਵਾਲ
ਇਹ ਜ਼ਰਾ ਮੁੜ ਕੇ ਵਿਚਾਰਾਂਗੇ ਅਸੀਂ

ਚੋਰ ਨੂੰ ਹੁੰਦੀ ਭੱਜਣ ਦੀ ਮੁਹਾਰਤ
ਸਾਧ ਹੁੰਦੇ ਨੇ ਹਮੇਸ਼ਾ ਆਲਸੀ
ਉਂਜ ਵੀ ਜਿਸ ਆਦਮੀ
ਹੋਵੇ ਵਸਾਹ ਕੇ ਮਾਰਨਾ
ਦੂਸਰੇ ਦੇ ਉੱਠਦਿਆਂ ਨੂੰ
ਦੂਰ ਲੰਘ ਜਾਂਦੈ ਕਿਤੇ

ਵਾਹਣ ਤਾਂ ਹੁੰਦੇ ਨੇ ਹਰ ਇਕ ਵਾਸਤੇ
ਇੱਕੋ ਜਿਹੇ
ਇਕ ਜਿਹੇ ਹੁੰਦੇ ਨੇ, ਹਰ ਇਕ ਵਾਸਤੇ,
ਸਾਗਰ, ਪਹਾੜ
ਪਰ ਬਿਨਾਂ ਸਾਧਨ ਤੋਂ ਕਿਹੜਾ
ਛਹੁ ਲਵੇਗਾ ਚੋਟੀਆਂ
ਕੌਣ ਸਾਗਰ ਚੀਰ ਕੇ
ਅੱਪੜੇਗਾ ਪਾਰ ?

੧੨੫੭-C-Lig, ਫੇਜ਼-੧੦ ਮੁਹਾਲੀ,੧੬੦੦੫੧

# ਇਕ ਦਰਵੇਸ਼—ਹਰਬੰਸ ਸਿੰਘ ਦੋਸ਼ੀ

*—ਪ੍ਰੀਤਮ ਸਿੰਘ ਪੰਛੀ*

ਜਦੋਂ ਤੁਸੀਂ ਵਰ੍ਹਿਆਂ ਬਾਦ ਆਪਣੇ ਕਿਸੇ ਅੱਤ ਪਿਆਰੇ ਦੋਸਤ ਨੂੰ ਮਿਲਦੇ ਹੋ, ਤਾਂ ਤੁਹਾਨੂੰ ਯਕੀਨ ਨਹੀਂ ਹੁੰਦਾ ਕਿ ਤੁਸੀਂ ਵਰ੍ਹਿਆਂ ਦੇ ਫਾਸਲੇ ਬਾਅਦ ਮਿਲ ਰਹੇ ਹੋ। ਕੁਝ ਵੀ ਤਾਂ ਨਹੀਂ ਬਦਲ ਜਾਂਦਾ। ਉਹੋ ਨੈਣ-ਨਕਸ਼, ਉਹੋ ਪਿਆਰੀ ਮੁਸਕ੍ਰਾਹਟ ਅਤੇ ਓਹੋ ਨਿੱਘੀ ਗਲਵਕੜੀ।

੧੯੭੯ ਵਿਚ ਜਦੋਂ ਮੈਂ ਲਖਨਊ ਦੇ ਇਕ ਸੰਗੀਤ ਸੰਮੇਲਨ ਤੇ ਗਿਆ ਸੀ ਤਾਂ ਮੈਂ ਤੀਹ ਵਰ੍ਹੇ, ਬਾਅਦ ਕਿਸੇ ਦੀਆਂ ਬਾਹਾਂ ਦੀ ਜਕੜ ਮਹਿਸੂਸ ਕਰ ਰਿਹਾ ਸਾਂ। ਇਹ ਦੋਸਤ ਸੰਗੀਤ ਸੰਮੇਲਨ ਦੇ ਪਰਬੰਧਕਾਂ ਵਿਚੋਂ ਇਕ ਸੀ। ਇਹ ਹਰਬੰਸ ਸਿੰਘ ਦੋਸ਼ੀ ਸੀ ਜਿਸ ਦੀ ਹਾਦਸਿਆਂ ਭਰੀ ਲੰਮੀ ਦਾਸਤਾਨ ਹੈ। ਮੈਂ ਤੀਹ ਸਾਲ ਪਹਿਲਾਂ ਕਿਸੇ ਰਾਜਨੀਤਕ ਮਾਮਲੇ ਵਿਚ ਫਰਾਰੀ ਭੋਗਦਾ ਲਖਨਊ ਵਲ ਜਾ ਨਿਕਲਿਆ ਸਾਂ। ਓਥੇ ਮੈਨੂੰ ਹਰਬੰਸ ਸਿੰਘ ਦੋਸ਼ੀ ਯਾਦ ਆਇਆ ਸੀ। ਇਕ ਬੀਬਾ ਖਾਮੋਸ਼, ਵਿਅਕਤੀ ਜਿਸ ਨੂੰ ਦੂਜਿਆਂ ਦੇ ਕੰਮ ਆਉਣ ਦੀ ਤਾਂਘ ਹਮੇਸ਼ਾ ਰਹਿੰਦੀ ਸੀ। ਸੇਵਾ, ਪਰਉਪਕਾਰ ਦਾ ਓਹ ਮੁਜੱਸਮਾ ਸੀ। ਸਾਧੂ ਸੰਤਾਂ ਦੀ ਸੰਗਤ ਉਸਨੂੰ ਵਿਰਸੇ ਵਿਚ ਮਿਲੀ ਸੀ। ਕਈ ਵਾਰ ਘਰ ਬਾਰ ਛੱਡ ਕੇ ਸਾਧਾਂ ਦੇ ਡੇਰਿਆਂ ਵਿਚ ਜਾ ਕੇ ਸੇਵਾ ਦੀ ਕਾਰ ਸੰਭਾਲ ਲੈਣੀ ਉਸ ਦੇ ਜੀਵਨ ਦਾ ਅੰਗ ਬਣ ਗਿਆ ਸੀ।

ਦੂਜੇ ਪਾਸੇ ਉਹ ਅਣਹੋਣੀਆਂ ਨਾਲ ਵੀ ਆਢੇ ਲਾਉਂਦਾ ਰਿਹਾ। ਪਿਤਾ ਨੇ ਠੇਕੇਦਾਰੀ ਦਾ ਘਾਟਾ ਖਾਧਾ। ਦੋਸ਼ੀ ਨੂੰ ਆਪਣੇ ਪਿਤਾ ਨਾਲ ਕਾਰਪੈਂਟਰੀ ਦੀ ਦੁਕਾਨ ਤੇ ਕੰਮ ਕਰਨਾ ਪਿਆ। ਪਿਤਾ ਦੀ ਮੌਤ ਹੋ ਗਈ। ਫਿਰ ਛੋਟਾ ਭਰਾ ਵੀ ਰੱਬ ਨੂੰ ਪਿਆਰਾ ਹੋ ਗਿਆ। ਭਰਜਾਈ ਵੀ ਦੋ ਬੱਚੇ ਛੱਡ ਕੇ ਮਰ ਗਈ। ਸਾਰੇ ਪਰਿਵਾਰ ਦਾ ਭਾਰ ਦੋਸ਼ੀ ਦੇ ਮੋਢਿਆਂ 'ਤੇ ਆ ਪਿਆ ਸੀ। ਪਰ ਉਹ ਡੋਲਿਆ ਨਹੀਂ। ਸਾਰੀਆਂ ਜ਼ੁੰਮੇਵਾਰੀਆਂ ਪੂਰੀ ਤਰ੍ਹਾਂ ਨਿਭਾਈਆਂ।

ਮੈਨੂੰ ਉਹ ਤੀਹ ਸਾਲ ਬਾਅਦ ਮਿਲਿਆ ਸੀ। ਮੈਨੂੰ ਸ਼ਿੱਦਤ ਨਾਲ ਮਹਿਸੂਸ ਹੋਇਆ, ਵਕਤ ਦੀ ਕੋਈ ਸੀਮਾ ਨਹੀਂ, ਪੀਡੇ ਰਿਸ਼ਤਿਆਂ ਦੀ ਭਲਾ ਕੋਈ ਸੀਮਾ ਹੁੰਦੀ ਹੈ।

੧੯੪੬ ਦੇ ਦਿਨ ਸਨ। ਮੈਂ ਲਾਹੌਰ ਦੇ ਕਿਲਾ ਗੁੱਜਰ ਸਿੰਘ ਵਿਚ ਰਹਿੰਦਾ ਸਾਂ। ੧੯੪੨ ਦਾ ਭਾਰਤ ਛੱਡੋ ਅੰਦੋਲਨ ਕਦੋਂ ਦਾ ਮੱਠਾ ਪੈ ਗਿਆ ਸੀ, ਪਰ ਉਸਦੇ ਨਿਸ਼ਾਨ ਅੱਜੇ ਬਾਕੀ ਸਨ। ਸੰਤ ਇੰਦਰ ਸਿੰਘ ਚਕ੍ਰਵਰਤੀ ਨਾਲ ਇਲਾਹਾਬਾਦ ਗਿਆ। ਮੈਂ ਇਹਨਾਂ ਨਿਸ਼ਾਨਾਂ ਦੀ ਨਿਸ਼ਾਨਦੇਹੀ ਕਰ ਚੁੱਕਿਆ ਸਾਂ। ਦਿੱਲੀ ਤੋਂ ਇਲਾਹਾਬਾਦ ਤੱਕ ਸਾਨੂੰ ਕੋਈ ਅਜਿਹਾ ਰੇਲਵੇ ਸਟੇਸ਼ਨ ਦਿਖਾਈ ਨਹੀਂ ਦਿਤਾ ਜੋ ਰਾਖ ਦਾ ਢੇਰ ਨਹੀਂ ਸੀ ਬਣ ਗਿਆ।

ਲਾਹੌਰ ਦੇ ਮਾਡਲ ਟਾਊਨ ਦੀ ਇਕ ਕੋਠੀ ਤੇ ਪੁਲਿਸ ਦਾ ਛਾਪਾ ਪਿਆ ਤਾਂ ਓਥੋਂ ਸਿਰਫ ਪੁਲਿਸ ਨੂੰ ਇਕ ਸਾਊ ਘਰਾਣੇ ਦੀ ਔਰਤ ਹੱਥ ਲਗੀ। ਪੁਲਿਸ ਦਾ ਛਾਪਾ ਇਕ ਸਾਇਕਲੋਸਟਾਈਲ ਮਸ਼ੀਨ ਦੇ ਸਬੰਧ ਵਿਚ ਪਿਆ ਸੀ ਜਿੱਥੇ ਅਜੇ ਵੀ ਗੈਰ-ਕਾਨੂੰਨੀ ਪਰਚੇ ਛੱਪ ਕੇ ਲੋਕਾਂ ਤੱਕ ਜਾਂਦੇ ਸਨ ਜਿਨ੍ਹਾਂ ਵਿਚ ਸ਼ਾਹੀ ਕਿਲੇ ਵਿਚ ਕੈਦ ਜੈ ਪ੍ਰਕਾਸ਼ ਨਾਰਾਇਣ ਵਰਗੇ ਨੇਤਾ ਦੀ ਰਿਹਾਈ ਦੀ ਮੰਗ ਕੀਤੀ ਜਾਂਦੀ ਸੀ।

ਸਾਇਕਲੋਸਟਾਈਲ ਮਸ਼ੀਨ ਕਿੱਥੇ ਗਈ ? ਪੁਲਿਸ ਲਈ ਇਹ ਪਹੇਲੀ ਬਣ ਗਈ ਸੀ। ਅਸਲ ਵਿਚ ਮਸ਼ੀਨ ਨੂੰ ਕਿਸੇ ਮਹਿਫੂਜ਼ ਜਗ੍ਹਾ ਤੇ ਪਹੁੰਚਾਣ ਦੀ ਜ਼ਿੰਮੇਵਾਰੀ ਮੈਨੂੰ ਸੌਂਪੀ ਗਈ ਸੀ।

ਲਾਹੌਰ ਦੇ ਸ਼ਾਹਦਰਾ ਖੇਤਰ ਵਿਚ ਨਿਰਮਲਿਆਂ ਦਾ ਇਕ ਡੇਰਾ ਸੀ। ਹਰਬੰਸ ਸਿੰਘ ਦੋਸ਼ੀ ਉਸ ਡੇਰੇ ਦੇ ਮਹੰਤ ਦੇ ਵਿਸ਼ਵਾਸਪਾਤਰ ਸੇਵਕਾਂ ਵਿਚੋਂ ਸਨ। ਮੈਂ ਦੋਸ਼ੀ ਜੀ ਨੂੰ ਸਾਇਕਲੋਸਟਾਈਲ ਬਾਰੇ ਦਸਿਆ। ਕਹਿਣ ਲੱਗੇ ਫਿਕਰ ਦੀ ਕੋਈ ਗਲ ਨਹੀਂ। ਸਾਇਕਲੋਸਟਾਈਲ ਵਾਲੀ ਮਸ਼ੀਨ ਏਥੇ ਪਹੁੰਚਾ ਦਿਓ।

ਸਾਇਕਲੋਸਟਾਈਲ ਮਸ਼ੀਨ ਨਿਰਮਲਿਆਂ ਦੇ ਡੇਰੇ ਪਹੁੰਚ ਗਈ। ਫਿਰ ਪੁਲਿਸ ਨੂੰ ਉਸ ਦੀ ਕੋਈ ਉੱਘ ਸੁੱਘ ਨਾ ਮਿਲੀ। ਇਸ ਘਟਨਾ ਨੇ ਦੋਸ਼ੀ ਜੀ ਨੂੰ ਮੇਰੇ ਦਿਲ ਦੀਆਂ ਧੁਰ ਅੰਦਰਲੀਆਂ ਪਰਤਾਂ ਨਾਲ ਇੱਕ ਮਿੱਕ ਕਰ ਦਿੱਤਾ ਸੀ।

ਇਕ ਬਰਸਾਤ ਵਿਚ ਮੈਂ ਬੁਖਾਰ ਨਾਲ ਮੰਜੀ ਨੂੰ ਚੰਬੜ ਗਿਆ, ਬੁਖਾਰ ਉਤਰ ਨਹੀਂ ਸੀ ਰਿਹਾ। ਹਰਬੰਸ ਸਿੰਘ ਦੋਸ਼ੀ ਹੁਰਾਂ ਨੂੰ ਪਤਾ ਨਹੀਂ ਕਿਵੇਂ ਪਤਾ ਲਗ ਗਿਆ। ਉਹ ਮੈਨੂੰ ਮੇਰੇ ਡੇਰੇ ਤੋਂ ਆਪਣੇ ਨਾਲ ਨਿਰਮਲਿਆਂ ਦੇ ਡੇਰੇ ਲੈ ਗਏ। ਦਿਨਾਂ ਵਿਚ ਮੈਨੂੰ ਨਵਾਂ ਨਰੋਆ ਕਰ ਦਿਤਾ। ਇਸ ਦੌਰਾਨ ਮੇਰੀ ਜ਼ਬਾਨ ਤੇ ਉਸ ਸਾਇਕਲੋਸਟਾਈਲ ਦਾ ਜ਼ਿਕਰ ਆਉਂਦਾ ਰਹਿ ਜਾਂਦਾ ਪਰ ਪਤਾ ਨਹੀਂ ਕਿਉਂ ਮੈਂ ਕੁਝ ਕਹਿਣ ਦਾ ਯਤਨ ਨਾ ਕਰ ਪਾਉਂਦਾ।

ਦੇਸ਼ ਆਜ਼ਾਦ ਹੋ ਗਿਆ। ਅੰਗ੍ਰੇਜ਼ ਚਲੇ ਗਏ ਪਰ ਉਹ ਸਾਇਕਲੋਸਟਾਈਲ ਮਸ਼ੀਨ ਅਜਿਹੀ ਜ਼ਮੀਨਦੋਜ਼ ਹੋਈ ਕਿ ਅੱਜ ਤੱਕ ਕੋਈ ਉਸ ਦੀ ਸੂਹ ਨਹੀਂ ਲੈ ਸਕਿਆ।

*ਕੇਂਦਰੀ ਵਿਹਾਰ ਬੀ-੫੭੭, ਸੈਕਟਰ ੫੧ ਨੋਇਡਾ*

# ਕੀ ਜਾਣਾਂ ਮੈਂ ਕੌਣ !

—ਗੁਰਬਚਨ ਸਿੰਘ ਭੁੱਲਰ

"ਜਦੋਂ ਕਿਸੇ ਨੇ ਤੈਨੂੰ ਕਤਲ ਕੀਤਾ, ਮੈਂ ਤੇਰੇ ਨਾਂ ਬਹੁਤ ਵਧੀਆਂ ਸ਼ਰਧਾਂਜਲੀ ਲਿਖਾਂਗਾ, ਜਜ਼ਬਾਤੀ, ਸਭ ਨੂੰ ਰੁਆ ਦੇਣ ਵਾਲੀ", ਸਾਡੇ ਵਿਚਕਾਰ ਹੁੰਦੀਆਂ ਰਹੀਆਂ ਪੰਜਾਬ ਦੀ ਹਾਲਤ ਦੀਆਂ ਦਿਲ-ਦੁਖਾਵੀਆਂ ਗੱਲਾਂ ਨੂੰ ਲਾਂਭੇ ਹਟਾਉਣ ਲਈ ਮੈਂ ਸ਼ਾਮੇ ਨੂੰ ਮਖੌਲ ਵਜੋਂ ਆਖਿਆ।

"ਠੀਕ ਐ। ਤੂੰ ਉਸ ਵਿਚ ਮੈਨੂੰ ਸਰੇਸ਼ਟ ਲਿਖੀਂ—ਸਾਡਾ ਸਰੇਸ਼ਟ ਸਾਹਿਤਕਾਰ, ਪੰਜਾਬੀ ਦਾ ਸਰੇਸ਼ਟ ਗਲਪਕਾਰ, ਸ਼ਾਮ ਸਰੂਪ!" ਸ਼ਾਮਾ ਬੋਲਿਆ।

ਤੇ ਸਾਡਾ ਦੋਵਾਂ ਦਾ ਖਿੜ-ਖਿੜ ਹਾਸਾ ਨਿੱਕਲ ਗਿਆ।

"ਕੇਹੋ ਜਿਹੀਆਂ ਚੰਦਰੀਆਂ ਗੱਲਾਂ ਕਰਦੇ ਹੋ ਤੁਸੀਂ", ਫੁਲਕਾ ਦੇਣ ਆਈ ਮੇਰੀ ਪਤਨੀ ਨੇ ਝਿੜਕਦੇ ਬੋਲਾਂ ਨਾਲ ਦੋਵਾਂ ਨੂੰ ਸਾਂਝਾ ਜਿਹਾ ਆਖਿਆ। "ਜੇ ਇਕ ਨੂੰ ਝਰੀਟ ਵੀ ਆ ਗਈ, ਦੂਜੇ ਤੋਂ ਸਹੀ ਨਹੀਂ ਜਾਣੀ।"

ਪਰ ਅਸੀਂ ਉਹਦੀ ਗੱਲ ਅਣਸੁਣੀ ਕਰਕੇ ਆਪ-ਮੁਹਾਰੇ ਹੱਸਦੇ ਰਹੇ।

ਅਚਾਨਕ ਹਾਸਾ ਰੋਕ ਕੇ ਸ਼ਾਮਾ ਬੋਲਿਆ, "ਉਹ ਘਟਨਾ ਯਾਦ ਹੈ ਨਾ ਤੈਨੂੰ, ਜਦੋਂ ਦਸਰਥ ਨੂੰ ਕੁੱਟ ਪਈ ਸੀ!"

ਤੇ ਸਾਡਾ ਮੱਠਾ ਪਿਆ ਹਾਸਾ ਇਕ ਵਾਰ ਫੇਰ ਗੂੰਜ ਪਿਆ। ਮੇਰੀ ਪਤਨੀ ਹੁਣ ਸਾਨੂੰ ਕੁਝ ਕਹਿਣ ਦੀ ਥਾਂ ਆਪਣੇ ਆਪ ਨੂੰ ਇਹ ਕਹਿੰਦਿਆਂ ਰਸੋਈ ਵਿਚ ਮੁੜ ਗਈ, "ਹੁਣ ਨਹੀਂ ਦੋਵਾਂ ਨੂੰ ਦੀਨ-ਦੁਨੀਆਂ ਦੀ ਕੋਈ ਖ਼ਬਰ।"

ਸ਼ਾਮਾ ਬਹੁਤ-ਸਾਲ ਪਹਿਲਾਂ ਦੀ ਘਟਨਾ ਦੁਹਰਾਉਣ ਲੱਗ ਪਿਆ, ਜਦੋਂ ਦਸਰਥ ਨੂੰ ਦੋ ਹੋਰ ਪੰਜਾਬੀ ਕਵੀਆਂ ਨੇ ਕਾਫ਼ੀ ਹਾਊਸ ਵਿਚ ਕੁੱਟਿਆ ਸੀ ਅਤੇ ਮਗਰੋਂ ਆਪ ਹੀ ਇਕ ਸਥਾਨਕ ਅਖ਼ਬਾਰ ਨੂੰ ਖ਼ਬਰ ਬਣਾ ਕੇ ਦੇ ਦਿੱਤੀ ਸੀ। ਕਨਸੋਅ ਲੱਗਣ ਉੱਤੇ ਦਸਰਥ ਨੇ ਜਾ ਕੇ ਖ਼ਬਰ ਰੁਕਵਾਉਣੀ ਚਾਹੀ ਤਾਂ ਸੰਪਾਦਕ ਨੇ ਇਹ ਆਖ ਕੇ ਇਨਕਾਰ ਕਰ ਦਿੱਤਾ ਕਿ ਜਦੋਂ ਕਿਸੇ ਲੇਖਕ ਨੂੰ ਦੂਜੇ ਲੇਖਕ ਕੁੱਟਣ, ਛਾਪਣ ਲਈ ਇਹਤੋਂ ਕਰਾਰੀ ਖ਼ਬਰ ਹੋਰ ਕੀ ਹੋਵੇਗੀ! ਅੰਤ ਨੂੰ ਸੋਚ-ਸੋਚ ਕੇ ਦਸਰਥ ਬੋਲਿਆ, "ਠੀਕ ਹੈ, ਤੁਸੀਂ ਖ਼ਬਰ ਛਾਪੋ, ਜ਼ਰੂਰ ਛਾਪੋ, ਸਗੋਂ ਮੋਟੇ ਅੱਖਰਾਂ ਵਿਚ ਛਾਪੋ, ਪਰ ਮੇਰੇ ਨਾਂ ਨਾਲ ਸਰੇਸ਼ਟ ਕਵੀ ਲਿਖ ਦਿਉ!"

## ਗੁਰਬਚਨ ਸਿੰਘ ਭੁੱਲਰ ਨੂੰ ਪੁਰਸਕਾਰ ਹੋਰ ਲੇਖਕ ਸਨਮਾਨਤ

*ਪੰਜਾਬੀ ਅਕਾਦਮੀ ਦਿੱਲੀ ਪੰਜਾਬੀ ਦੇ ਸਾਹਿਤਕਾਰਾਂ ਨੂੰ ਹਰ ਸਾਲ ਮਾਨ-ਸਨਮਾਨ ਦੇ ਕੇ ਸਤਿਕਾਰ ਪ੍ਰਗਟ ਕਰਦੀ ਹੈ। ਇਸ ਵਾਰ ਦੇ ਇਹਨਾਂ ਸਨਮਾਨਾਂ ਵਿਚ ਸਭ ਤੋਂ ਪ੍ਰਮੁੱਖ ਅਤੇ ਵਿਸ਼ੇਸ਼ ਪੁਰਸਕਾਰ ਪੰਜਾਬੀ ਜਗਤ ਦੇ ਪ੍ਰਸਿੱਧ ਕਹਾਣੀਕਾਰ, ਸੋਵੀਅਤ ਦੇਸ਼ ਅਤੇ ਪੰਜਾਬੀ ਟ੍ਰਿਬਿਊਨ ਜਿਹੇ ਪਰਚਿਆਂ ਦੇ ਸਾਬਕਾ ਸੰਪਾਦਕ ਵਿਦਵਾਨ ਸ. ਗੁਰਬਚਨ ਸਿੰਘ ਭੁੱਲਰ ਨੂੰ ਦਿੱਤਾ ਹੈ। ਇਸ ਵਿਚ ਇਕ ਲੱਖ ਗਿਆਰਾਂ ਹਜ਼ਾਰ ਰੁਪਏ, ਸਨਮਾਨ ਚਿੰਨ੍ਹ ਅਤੇ ਸ਼ਾਲ ਸ਼ਾਮਲ ਹਨ।*

*ਭੁੱਲਰ ਸਾਹਿਬ ਦੇ ਨਾਲ ਨਾਲ ਹੀ ਸ੍ਰੀ ਜਗਦੀਸ਼ ਕੌਸ਼ਲ, ਮਨਮੋਹਣ ਬਾਵਾ, ਡਾ. ਬਲਦੇਵ ਸਿੰਘ ਬੱਧਣ, ਦਵਿੰਦਰ ਅਤੇ ਗੁਰਿੰਦਰ ਹਰਨਾਮ ਸਿੰਘ ਨੂੰ (ਹਰ ਇਕ ਨੂੰ) ਇੱਕੀ ਹਜ਼ਾਰ ਰੁਪਏ, ਸ਼ਾਲ ਅਤੇ ਸਨਮਾਨ ਚਿੰਨ੍ਹ ਦਿੱਤੇ ਗਏ ਹਨ।*

*ਇਹਨਾਂ ਤੋਂ ਇਲਾਵਾ ਪੰਦਰਾਂ ਹਜ਼ਾਰੀ ਇਨਾਮਾਂ ਵਿਚ ਵੀ ਕੁਝ ਪੁਸਤਕਾਂ ਦੇ ਲੇਖਕਾਂ ਨੂੰ ਸਨਮਾਨਤ ਕੀਤਾ ਗਿਆ ਹੈ। ਇਹ ਹਨ ਡਾ. ਜਸਵੰਤ ਸਿੰਘ ਨੇਕੀ, ਹਰਬਖ਼ਸ਼ ਸਿੰਘ ਹੰਸਪਾਲ, ਡਾ. ਮਹਿੰਦਰ ਕੌਰ ਗਿੱਲ, ਗੁਰਚਰਨ ਸਿੰਘ ਜਸੂਜਾ, ਨਛੱਤਰ।*

*ਵਰਿਆਮ ਵਲੋਂ ਵਧਾਈਆਂ ਪੇਸ਼ ਕਰਦਿਆਂ ਅਸੀਂ ਭੁੱਲਰ ਸਾਹਿਬ ਦੀ ਇੱਕ ਕਹਾਣੀ ਇਥੇ ਛਾਪ ਰਹੇ ਹਾਂ। ਨਵਯੁੱਗ ਵਲੋਂ ਛਪੀ ੫੧ ਕਹਾਣੀਆਂ ਪੁਸਤਕ ਨੂੰ ਸੁਤੇ ਸਿੱਧ ਖੋਲਦਿਆਂ ਇਹ ਕਹਾਣੀ ਹੀ ਸਭ ਤੋਂ ਪਹਿਲਾਂ ਨਜ਼ਰੀ ਪਈ।*

*—ਸੰਪਾਦਕ ਵਰਿਆਮ*

ਸ਼ਾਮਾ ਸਾਡੀ ਵੱਖ-ਵੱਖ ਪਰਸੰਗਾਂ ਵਿਚ ਅਨੇਕ ਵਾਰ ਦੁਹਰਾਈ ਹੋਈ ਇਹ ਗੱਲ ਯਾਦ ਕਰਵਾ ਕੇ ਬੋਲਿਆ, "ਸੋ ਤੂੰ ਸ਼ਰਧਾਂਜਲੀ ਵਿਚ ਮੈਨੂੰ ਸਾਡਾ ਸਰੇਸ਼ਟ ਸਾਹਿਤਕਾਰ ਪੰਜਾਬੀ ਦਾ ਸਰੇਸ਼ਟ ਗਲਪਕਾਰ, ਸ਼ਾਮ ਸਰੂਪ ਜ਼ਰੂਰ ਲਿਖੀਂ।"

ਉਹ ਥੋੜ੍ਹਾ ਚਿਰ ਪਹਿਲਾਂ ਪੰਜਾਬ ਤੋਂ ਆਇਆ ਸੀ। ਇਥੇ ਸਾਡਾ ਦਿੱਲੀ ਵਾਲਿਆਂ ਦਾ ਪੰਜਾਬ ਦੀਆਂ ਰੋਜ਼ਾਨਾ ਘਟਨਾਵਾਂ ਬਾਰੇ ਜਾਣਨ ਦਾ ਸਾਧਨ ਆਮ ਕਰਕੇ ਅਖੌਤੀ ਕੌਮੀ ਅਖ਼ਬਾਰ ਹੀ ਸਨ। ਉਹ ਆਪਣੀ-ਆਪਣੀ ਉਲਾਰਤਾ ਅਨੁਸਾਰ ਰਾਈ ਨੂੰ ਪਹਾੜ ਅਤੇ ਪਹਾੜ ਨੂੰ ਰਾਈ ਬਣਾ ਕੇ ਪੇਸ਼ ਕਰ ਰਹੇ ਸਨ। ਸ਼ਾਮਾ ਆਇਆ ਤਾਂ ਅਸੀਂ ਮੱਥਿ ਘੁੱਟ ਕੇ ਪੰਜਾਬ ਦੀਆਂ ਗੱਲਾਂ ਕਰਦੇ ਰਹੇ। ਤੇ ਜਦੋਂ ਰੋਟੀ ਦੀ ਆਵਾਜ਼ ਪਈ, ਅਸੀਂ ਮੱਥਿ ਦੀ ਇਹੋ ਪੀੜ ਲੈ ਕੇ ਮੇਜ਼ ਉਤੇ ਜਾ ਬੈਠੇ। ਪਰ ਇਹ ਸਭ ਕੁਝ ਬਹੁਤ ਬੋਝਲ ਸੀ ਅਤੇ ਗਲ ਵਿਚ ਗੋਲਾ ਜਿਹਾ ਬਣ ਕੇ ਅਟਕਿਆ ਹੋਇਆ ਸੀ, ਜਿਥੋਂ ਦੀ ਬੁਰਕੀ ਲੰਘਣੀ ਵੀ ਔਖੀ ਲਗਦੀ ਸੀ। ਮੈਂ ਗੱਲ ਬਦਲਣ ਲਈ ਜਾਣ-ਬੁੱਝ ਕੇ ਸ਼ਾਮੇ ਦੀ ਸ਼ਰਧਾਂਜਲੀ ਵਾਲੀ ਗੱਲ ਛੇੜ ਦਿੱਤੀ।

ਸ਼ਾਮੇ ਦੀ ਅਤੇ ਮੇਰੀ ਦੋਸਤੀ ਤੀਹ ਸਾਲ ਪੁਰਾਣੀ ਸੀ। ਪਹਿਲਾਂ ਕਾਲਜ ਵਿਚ ਇਕੱਠੇ ਅਤੇ ਫੇਰ ਸਾਹਿਤ ਦੇ ਖੇਤਰ ਵਿਚ ਇਕੱਠੇ। ਉਹ ਇਕ ਪੰਡਿਤ ਪਰਿਵਾਰ ਵਿਚੋਂ ਸੀ, ਪੱਕੇ ਹਿੰਦੂ ਮਾਂ-ਪਿਉ। ਪਰ ਸਕੂਲ ਵਿਚ ਹੀ ਉਹਨੂੰ ਪੱਗ ਬੰਨ੍ਹਣ ਦਾ ਸ਼ੌਕ ਹੋ ਗਿਆ ਸੀ। ਗੱਲ ਏਨੀ ਹੋਈ ਕਿ ਇਕ ਦਿਨ ਉਹਨੇ ਜੱਟਾਂ ਦੇ ਇਕ ਮੁੰਡੇ ਦੀ, ਜੋ ਬੜੀ ਸੋਹਣੀ ਪੱਗ ਬੰਨ੍ਹਦਾ ਸੀ, ਬੱਝੀ-ਬਝਾਈ ਪਗੜੀ ਆਪਣੇ ਸਿਰ ਉਤੇ ਰੱਖ ਲਈ। ਉਹਦੇ ਗੋਲ-ਮਟੋਲ ਚਿਹਰੇ ਉਤੇ ਉਹ ਏਨੀ ਜਚੀ ਕਿ ਸਾਰੇ ਮੁੰਡੇ ਇਕ-ਜ਼ਬਾਨ ਹੋ ਕੇ ਬੋਲੇ, "ਸ਼ਾਮਿਆ, ਤੂੰ ਪੱਗ ਬੰਨ੍ਹਿਆ ਕਰ ਉਇ, ਬਹੁਤ ਜਚਦੀ ਐ ਤੇਰੇ ਤਾਂ!"

ਤੇ ਉਹ ਪੱਗ ਬੰਨ੍ਹਣ ਲੱਗ ਪਿਆ। ਕਈ ਸਾਲ ਮਗਰੋਂ ਜਦੋਂ ਉਹਦੇ ਚਿਹਰੇ ਉਤੇ ਦਾੜ੍ਹੀ ਦਾ ਹਾਸ਼ੀਆ ਲੱਗਿਆ, ਪੱਗ ਹੋਰ ਵੀ ਸਜ ਉੱਠੀ। ਨਾ ਉਹਨੇ ਨਾਂ ਬਦਲਿਆ, ਨਾ ਧਰਮ ਬਦਲਿਆ, ਬੱਸ ਕੇਸ ਰੱਖ ਲਏ ਅਤੇ ਪੱਗ ਸਜਾ ਲਈ। ਦੇਖਣ ਵਿਚ ਉਹ ਸਰਦਾਰਾਂ ਦਾ ਕਾਕਾ ਲਗਦਾ।

ਦੁਬਾਰਾ ਫੁਲਕਾ ਦੇਣ ਆਈ ਮੇਰੀ ਪਤਨੀ ਬੋਲੀ, "ਬੱਸ, ਹੁਣ ਬਹੁਤ ਹਾਸਾ ਹੋ ਗਿਆ, ਚੈਨ ਨਾਲ ਰੋਟੀ ਖਾ ਲਉ!" ਸ਼ਾਇਦ ਉਹਨੂੰ ਇਹ ਮੌਤ ਦੀਆਂ, ਸ਼ਰਧਾਂਜਲੀਆਂ ਦੀਆਂ ਗੱਲਾਂ ਹਾਸੇ-ਠੱਠੇ ਵਿਚ ਵੀ ਚੰਗੀਆਂ ਨਹੀਂ ਸਨ ਲੱਗ ਰਹੀਆਂ।

ਪਰ ਮੈਂ ਜਵਾਬ ਦਿੱਤਾ, "ਇਹਨੇ ਤਾਂ ਮਰਨਾ ਹੀ ਮਰਨਾ। ਦੇਖ, ਲੋਕਾਂ ਨੂੰ ਪਤਾ ਹੈ ਕਿ ਇਹ ਹਿੰਦੂ ਐ। ਪੱਗ-ਦਾੜ੍ਹੀ ਤਾਂ ਐਵੇਂ ਇਹਦਾ ਸ਼ੌਕ ਐ। ਹਾਂ, ਜੇ ਏਸ ਭੇਖੀ ਹਿੰਦੂ ਨੂੰ ਕੋਈ ਸਿੱਖ ਨਹੀਂ ਮਾਰੂ, ਤਾਂ ਇਹਦੀ ਸ਼ਕਲ ਕਾਰਨ ਕੋਈ ਧਰਮ-ਰਖਸ਼ਕ, ਰਾਸ਼ਟਰ-ਰਖਸ਼ਕ ਹਿੰਦੂ ਮਾਰ ਦੇਊ!"

"ਹਾਂ ਯਾਰ, ਮੈਂ ਤਾਂ ਦੋਵਾਂ ਪਾਸਿਆਂ ਤੋਂ ਗਿਆ", ਸ਼ਾਮੇ ਨੇ ਹਾਮੀ ਭਰੀ।

ਮੈਂ ਗੱਲ ਮੁਕਾਈ, "ਇਹਨੇ ਤਾਂ ਮਰਨਾ ਹੀ ਮਰਨਾ!"

ਸ਼ਾਮਾ ਬੋਲਿਆ, "ਮੈਂ, ਯਾਨੀ ਸਾਡੇ ਸਰੇਸ਼ਟ ਸਾਹਿਤਕਾਰ, ਪੰਜਾਬੀ ਦੇ ਸਰੇਸ਼ਟ ਗਲਪਕਾਰ ਸ਼ਾਮ ਸਰੂਪ ਨੇ ਤਾਂ ਮਰਨਾ ਹੀ ਮਰਨਾ!"

ਅਸੀਂ ਫਿਰ ਖਿੜ-ਖਿੜ ਹੱਸ ਪਏ। ਤੇ ਮੇਰੀ ਪਤਨੀ ਫੇਰ ਇਹ ਕਹਿੰਦੀ ਹੋਈ ਮੁੜ ਗਈ, "ਹੁਣ ਤਾਂ ਕੁਛ ਵੀ ਕਹਿਣਾ ਫਜ਼ੂਲ ਐ।"

ਮੇਰੀ ਅਤੇ ਸ਼ਾਮੇ ਦੀ ਦੋਸਤੀ ਪਟਿਆਲੇ ਕਾਲਜ ਵਿਚ ਪੜ੍ਹਦਿਆਂ ਹੋਈ ਸੀ। ਉਥੇ ਸਾਡਾ ਤੀਜਾ ਯਾਰ ਸਿਮਰਜੀਤ ਸੀ, ਸਿੰਮੀ। ਦੂਜੇ ਵਿਦਿਆਰਥੀ ਸਾਡੀ ਤਿੱਕੜੀ ਉਤੇ ਰਸ਼ਕ ਕਰਿਆ ਕਰਦੇ ਸਨ। ਅਸੀਂ 'ਤੀਜਾ ਰਲਿਆ, ਕੰਮ ਗਲਿਆ' ਦੀ ਕਹਾਵਤ ਗਲਤ ਸਿੱਧ ਕਰ ਦਿੱਤੀ ਸੀ। ਸਾਡਾ ਖਾਣਾ-ਪੀਣਾ ਇਕੱਠਾ ਸੀ, ਸਾਡਾ ਪਹਿਨਣਾ-ਪੱਚਰਨਾ ਇਕੱਠਾ ਸੀ, ਸਾਡਾ ਬੈਠਣਾ-ਉੱਠਣਾ ਇਕੱਠਾ ਸੀ, ਸਾਡਾ ਘੁੰਮਣਾ-ਫਿਰਨਾ ਇਕੱਠਾ ਸੀ। ਤੇ ਭਾਵੇਂ ਅਸੀਂ ਹੁਣ ਆਪਣੇ-ਆਪਣੇ ਕੰਮਾਂ ਵਿਚ ਪੈ ਕੇ ਸਰੀਰਕ ਪੱਖੋਂ ਦੂਰ ਹੋ ਗਏ ਸੀ, ਪਰ ਸਾਡੀ ਜਜ਼ਬਾਤੀ ਨੇੜਤਾ ਜਿਉਂ-ਦੀ-ਤਿਉਂ ਸੀ। ਮੇਰੀ ਪਤਨੀ ਠੀਕ ਹੀ ਕਹਿੰਦੀ ਸੀ। ਅੱਜ ਵੀ ਇਕ ਦੋ ਆਈ ਭਰੀਟ ਦੂਜੇ ਤੋਂ ਸਹੀ ਨਹੀਂ ਸੀ ਜਾਂਦੀ। ਪਰ ਕੋਈ ਆਖਣ ਨਾਲ ਮਰ ਥੋੜ੍ਹੇ ਜਾਂਦੇ ਹੈ! ਇਸੇ ਕਰਕੇ ਅਗਲੀ ਸਵੇਰ ਸ਼ਾਮੇ ਨੂੰ ਤੋਰਨ ਲੱਗਿਆਂ ਮੈਂ ਆਪਣੇ ਅੰਦਰਲੇ ਭੈ ਵਿਚੋਂ ਉੱਠੀ ਚਿਤਾਵਨੀ ਵਿਚ ਵੀ ਉਹੋਂ ਟਿੱਚਰੀ ਰੰਗ ਰਲਾ ਦਿੱਤਾ, "ਵੇਲੇ-ਕੁਵੇਲੇ ਬਚ ਕੇ ਰਿਹਾ ਕਰ ਉਇ ਵੱਡਿਆ ਸਰੇਸ਼ਟ ਸਾਹਿਤਕਾਰਾ!"

ਅਗਲੇ ਦਿਨ ਸਿੰਮੀ ਦਾ ਫੋਨ ਆਇਆ। ਉਹ ਵੀ ਇਕ ਦਿਨ ਰਹਿ ਕੇ ਕੱਲ੍ਹ ਹੀ ਦਿੱਲੀ ਤੋਂ ਗਿਆ ਸੀ।

"ਹੈਂ ਤੇਰੀ, ਤੂੰ ਕਿਥੇ ਫਸਿਆ ਰਿਹਾ ? ਪਰਸੋਂ ਦਾ ਆਇਆ ਸ਼ਾਮਾ ਵੀ ਇਥੇ ਸੀ। ਜੇ ਤੂੰ ਆ ਜਾਂਦਾ, ਰੰਗ ਬੱਝ ਜਾਂਦਾ", ਮੈਂ ਦੱਸਿਆ।

"ਵਾਹ ਨੀ ਕਿਸਮਤੇ! ਮੈਂ ਤਾਂ ਕੰਮ ਵਿਚ ਅਜਿਹਾ ਉਲਝਿਆ, ਚਾਹੁੰਦਾ ਹੋਇਆ ਵੀ ਤੇਰੇ ਕੋਲ ਨਾ ਆ ਸਕਿਆ। ਜੇ ਪਤਾ ਹੁੰਦਾ, ਸ਼ਾਮਾ ਵੀ ਆਇਆ ਹੋਇਆ ਸੀ, ਮੈਂ ਸਭ ਕੁਝ ਛੱਡ-ਛੁਡਾ ਕੇ ਆ ਜਾਂਦਾ", ਸਿੰਮੀ ਪਛਤਾਇਆ।

"ਅਸੀਂ ਅੱਧੀ ਰਾਤ ਤੱਕ ਤੈਨੂੰ ਯਾਦ ਕਰਦੇ ਰਹੇ। ਗੱਲਾਂ ਵਿਚ ਮੁੜ-ਮੁੜ ਤੇਰਾ ਜਿਕਰ ਆ ਜਾਂਦਾ।" ਮੈਨੂੰ ਝੋਰਾ ਸੀ ਕਿ ਉਹਦੇ ਦਿੱਲੀ ਹੋਣ ਦੇ ਬਾਵਜੂਦ ਸਾਡੀ ਤਿੱਕੜੀ ਦੇ ਥਾਂਈ ਵੰਡੀ ਰਹੀ।

"ਮੈਂ ਤਾਂ ਕੱਲ੍ਹ ਪੱਕੀਆ ਯਾਦਾਂ ਹੀ ਦੇ ਚੱਲਿਆ ਸੀ, ਬੱਸ ਕੁਦਰਤ ਨੇ ਰੱਖ ਲਿਆ", ਉਹ ਇਕਦਮ ਗੰਭੀਰ ਹੋ ਗਿਆ।

ਜੋ ਕੁਝ ਉਹਨੇ ਦੱਸਿਆ, ਉਸ ਉਤੇ ਸੱਚ ਨਹੀਂ ਸੀ ਆ ਰਿਹਾ। ਹਰਿਆਣੇ ਵਿਚ ਬੱਸਾਂ ਅਚਾਨਕ ਰੋਕ ਲਈਆਂ ਗਈਆਂ ਸਨ। ਪਿੰਡਾਂ ਦੇ ਲੋਕ ਟਰੱਕਾਂ-ਟਰੈਕਟਰਾਂ ਉਤੇ ਲਿਆਂਦੇ ਗਏ ਸਨ। ਉਹ ਮੇਲੇ ਜਾਣ ਵਾਂਗ ਢੋਲ ਵਜਾਉਂਦੇ ਹੋਏ ਆਏ ਸਨ। ਉਹ ਪੰਜਾਬ ਵਿਚ ਚੋਰੀ-ਛਿਪੇ ਮਾਰੇ ਗਏ ਹਿੰਦੂਆਂ ਦਾ ਬਦਲਾ ਸਿੱਖਾਂ ਤੋਂ ਦਿਨ-ਦੀਵੀਂ ਜੀ. ਟੀ. ਰੋਡ ਉਤੇ ਪੁਲਿਸ ਦੀ ਛਾਂ ਹੇਠ ਲੈ ਰਹੇ ਸਨ, ਬਹੁਤ ਸਾਰੇ ਅਧ-ਮਰੇ ਹੋ ਗਏ ਸਨ ਅਤੇ ਅਨੇਕਾਂ ਦੇ ਦਾੜ੍ਹੀਆਂ-ਸਿਰ ਮੁੰਨ ਦਿੱਤੇ ਗਏ ਸਨ।

"ਤੂੰ ਠੀਕ ਤਾਂ ਹੈਂ ਨਾ ?" ਮੈਂ ਬੇਚੈਨ ਹੋ ਕੇ ਪੁੱਛਿਆ।

"ਬੱਸ ਮੈਂ ਬਚ ਗਿਆ। ਮੈਂ ਸਿੱਖ ਨਹੀਂ ਸੀ ਨਾ ਲਗਦਾ", ਉਹਨੇ ਅਧ-ਰੋਈ ਆਵਾਜ਼ ਵਿਚ ਕਿਹਾ।

"ਸ਼ੁਕਰ ਹੈ, ਤੂੰ ਬਚ ਗਿਆ। ਸ਼ੁਕਰ ਹੈ, ਤੂੰ ਸਿੱਖ ਨਹੀਂ ਸੀ ਲਗਦਾ।" ਮੈਂ ਅੱਖਾਂ ਬੰਦ ਕਰ ਕੇ ਸੁਖ ਦਾ ਸਾਹ ਲਿਆ।

ਸਿੰਮੀ ਸਿੱਖ ਪਰਿਵਾਰ ਵਿਚੋਂ ਸੀ। ਲਾਡਾਂ ਨਾਲ ਪਾਲਿਆ ਪਹਿਲਵਾਨਾਂ ਵਰਗਾ ਉਹਦਾ ਸਰੀਰ ਸਾਡੇ ਕਾਲਜ ਵਿਚ ਮਸ਼ਹੂਰ ਸੀ। ਪਰ ਉਹਨੂੰ ਪੱਗ ਬੰਨ੍ਹਣ ਦੀ ਜਾਚ ਨਹੀਂ ਸੀ ਆਉਂਦੀ। ਜਦੋਂ ਉਹ ਪੱਗ ਬੰਨ੍ਹਦਾ, ਸ਼ਾਮਾ ਹੱਸਦਾ, "ਸਾਡੇ ਪਿੰਡ ਵਾਲੇ ਮੁਕੰਦੇ ਝਿਊਰ ਦੀ ਪੱਗ ਐ, ਸਾਵੀਂ ਦੀ ਸਾਵੀਂ।" ਸਿੰਮੀ ਮੁਕੰਦੇ ਝਿਊਰ ਦੇ ਨਾਂ ਉਤੇ ਬਹੁਤ ਖਿਝਦਾ ਅਤੇ ਅਸੀਂ ਦੁਗਣਾ ਛੇੜਦੇ।

ਮੈਂ ਅਤੇ ਸ਼ਾਮਾ ਉਹਨੂੰ ਪੱਗ ਦੇ ਪੇਚ ਚਿਣਨ ਦੀਆਂ ਵਿਧੀਆਂ ਦਸਦੇ। ਜਦੋਂ ਉਹ ਪੱਗ ਬੰਨ੍ਹਦਾ, ਅਸੀਂ ਕੋਲ ਖਲੋ ਕੇ ਉਹਨੂੰ ਸਿਖਾਉਂਦੇ ਕਿ ਉਹ ਇਹ ਪੇਚ ਇਥੋਂ ਦੀ ਨਹੀਂ, ਉਥੋਂ ਦੀ ਲੰਘਾਵੇ। ਉਹ ਸਾਡੇ ਕਹੇ ਅਨੁਸਾਰ ਪੇਚ ਦੀ ਥਾਂ ਬਦਲਦਾ ਰਹਿੰਦਾ। ਪਰ ਜਦੋਂ ਆਖਰੀ ਲੜ ਟੰਗ ਕੇ ਉਹ ਮੂੰਹ ਸਾਡੇ ਵੱਲ ਕਰਦਾ, ਅਸੀਂ ਹੱਸਦੇ, "ਉਹੋ ਮੁਕੰਦੇ ਝਿਊਰ ਵਾਲੇ ਪੇਚ!"

ਕਈ ਵਾਰ ਉਹ ਅੱਕ ਕੇ ਪੱਗ ਵਗਾਹ ਮਾਰਦਾ। ਪਰ ਆਖਰ ਉਹਨੂੰ ਬੰਨ੍ਹਣੀ ਹੀ ਪੈਂਦੀ। ਮੇਰਾ ਸਿਰ ਅਤੇ ਸ਼ਾਮੇ ਦਾ ਸਿਰ ਕੁਝ ਵੱਡੇ ਸਨ। ਸਾਡੀ ਬੰਨ੍ਹੀ ਹੋਈ ਪੱਗ ਰੱਖਣ ਨਾਲ ਉਹਦੇ ਸਿਰ ਉਤੇ ਉਹ ਢਿੱਲੀ-ਢਿੱਲੀ ਰਹਿੰਦੀ। ਅਸੀਂ ਦੋਵੇਂ ਆਪਣੇ ਸਿਰਾਂ ਉਤੇ ਤਾਂ ਪੱਗ ਬੰਨ੍ਹਣ ਦੀ ਕਮਾਲ ਕਰ ਸਕਦੇ ਸੀ, ਪਰ ਸਿੰਮੀ ਦੇ ਸਿਰ ਉਤੇ ਸਾਥੋਂ ਆਪਣਾ ਹੱਥ ਨਾ ਚਲਦਾ। ਦੂਜੇ ਦੇ ਸਿਰ ਉਤੇ ਪੱਗ ਬੰਨ੍ਹਣ ਦੀ ਸਾਨੂੰ ਜਾਚ ਨਹੀਂ ਸੀ।

ਸਿੰਮੀ ਸਾਡੇ ਤਿਨਾਂ ਵਿਚੋਂ ਖ਼ੂਬਸੂਰਤ ਸੀ। ਅਸੀਂ ਉਹਨੂੰ ਛੇੜਦੇ, "ਗੱਭਰੂਆ, ਜੇ ਤੇਰੇ ਹੁਸੀਨ ਚਿਹਰੇ ਉਤੇ ਇਹ ਮੁਕੰਦੇ ਝਿਊਰ ਵਾਲੀ ਪੱਗ ਨਾ ਹੋਵੇ, ਕਾਲਜ ਦੀਆਂ ਕੁੜੀਆਂ ਕਾਲਜੇ ਘੁੱਟ-ਘੁੱਟ ਕੇ ਮਰ ਜਾਣ!"

"ਹੁਣ ਕੀ ਨਹੀਂ ਮਰਦੀਆਂ ?" ਉਹ ਹਿੱਕ ਤਾਣਦਾ। "ਅਜੇ ਤਾਂ ਰੂਪੀ ਦੀਆਂ ਤਾੜੀਆਂ ਦੀ ਆਵਾਜ਼ ਵੀ ਕੰਨਾਂ ਵਿਚ ਮੱਠੀ ਨਹੀਂ ਪਈ ਹੋਣੀ!"

ਰੂਪੀ ਸਾਡੀ ਜਮਾਤਣ ਸੀ। ਲੰਮੇ ਕੱਦ ਅਤੇ ਤਕੜੇ ਸਰੀਰ ਨਾਲ ਉਹ ਜਿੰਨੀ ਸੋਹਣੀ ਸੀ, ਓਨਾ ਹੀ ਸੋਹਣਾ ਗਾਉਂਦੀ ਸੀ। ਕੁੜੀਆਂ ਵਿਚੋਂ ਸਭ ਤੋਂ ਸੋਹਣਾ ਰੂਪੀ ਗਾਉਂਦੀ। ਮੁੰਡਿਆਂ ਵਿਚੋਂ ਸਭ ਤੋਂ ਵਧੀਆ ਸਿੰਮੀ ਗਾਉਂਦਾ। ਕਈ ਵਾਰ ਉਹ ਮੇਰੇ ਜਾਂ ਸ਼ਾਮੇ ਦੇ ਲਿਖੇ ਗੀਤ ਗਾਉਂਦਾ ਅਤੇ ਰੰਗ ਬੰਨ੍ਹ ਦਿੰਦਾ। ਪਰ ਜਦੋਂ ਉਹ ਹੀਰ ਜਾਂ ਕਾਫੀਆਂ ਗਾਉਂਦਾ, ਸਰੋਤੇ ਨਸ਼ਈ ਹੋ ਜਾਂਦੇ।

ਇਕ ਪਾਸੇ ਸਿੰਮੀ ਦੀ ਗਾਇਕ ਵਾਲੀ ਸੂਖਮਤਾ ਅਤੇ ਦੂਜੇ ਪਾਸੇ ਉਹਦਾ ਪਹਿਲਵਾਨੀ ਸ਼ੌਕ। ਸਾਡੇ ਤਿੰਨਾਂ ਵਿਚੋਂ ਜੀਹਦੇ ਵੀ ਘਰੋਂ ਘਿਉ ਆਉਂਦਾ, ਅਸੀਂ ਇਕ ਸਾਂਝੇ ਪੀਪੇ ਵਿਚ ਉਲੱਦ ਛਡਦੇ। ਸ਼ਾਮਾ ਅਤੇ ਮੈਂ, ਸਿੰਮੀ ਦੇ ਆਖਣ ਵਾਂਗ 'ਸ਼ਾਇਰ ਲੋਕ' ਕਿੰਨਾ ਕੁ ਖਾ ਸਕਦੇ ਸੀ! ਬਹੁਤਾ ਉਹਦੇ ਕੰਮ ਹੀ ਆਉਂਦਾ। ਉਮਰ ਵਿਚ ਉਹ ਸਾਡੇ ਤਿੰਨਾਂ ਵਿਚੋਂ ਛੋਟਾ ਸੀ। ਮੈਂ ਅਤੇ ਸ਼ਾਮਾ ਵੱਡੇ ਭਰਾਵਾਂ ਵਾਂਗ ਉਹਨੂੰ ਸਰੀਰ ਬਣਾਉਂਦਾ ਦੇਖ ਕੇ ਖ਼ੁਸ਼ ਹੁੰਦੇ।

ਕਾਲਜ ਦੀਆਂ ਸਾਲਾਨਾ ਖੇਡਾਂ ਆਈਆਂ। ਸਿੰਮੀ ਨੇ ਭਾਰ ਚੁੱਕਣ ਦੇ ਮੁਕਾਬਲੇ ਵਿਚ ਨਾਂ ਲਿਖਵਾ ਦਿੱਤਾ। ਸ਼ਾਮਾ ਅਤੇ ਮੈਂ ਉਹਨੂੰ ਟਿੱਚਰਾਂ ਕਰਦੇ ਰਹੇ ਕਿ ਉਹਨੂੰ ਕਿੱਕਰ ਸਿਉਂ ਹੋਣ ਦਾ ਭਰਮ ਹੋ ਗਿਆ ਸੀ ਅਤੇ ਸ਼ੋਕੀਆ ਦਸ-ਵੀਹ ਡੰਡ-ਬੈਠਕਾਂ ਕੱਢ ਕੇ ਉਹ ਗੁਰਜ ਜਿੱਤਣਾ ਚਾਹੁੰਦਾ ਸੀ। ਪਰ ਉਹ ਸੱਚੀਉਂ ਪਹਿਲਾ ਇਨਾਮ ਲੈ ਗਿਆ। ਪਿੜ ਵਿਚ ਮੁੜ੍ਹਕੇ ਨਾਲ ਭਿੱਜਿਆ ਉਹਦਾ ਸਰੀਰ ਮੱਛੀ ਵਾਂਗ ਚਮਕਾਂ ਮਾਰ ਰਿਹਾ ਸੀ। ਹਰੇਕ ਗੇੜ ਵਿਚ ਜਦੋਂ ਉਹ ਪਹਿਲਾਂ ਨਾਲੋਂ ਵਧਾ ਕੇ ਭਾਰ ਚੁਕਦਾ, ਰੂਪੀ ਦੀਆਂ ਤਾੜੀਆਂ ਸਭ ਤੋਂ ਉੱਚੀਆਂ ਹੁੰਦੀਆਂ ਅਤੇ ਹਟਦੀਆਂ ਵੀ ਸਭ ਤੋਂ ਪਿੱਛੋਂ।

ਇਸ ਪਿੱਛੋਂ ਸਿੰਮੀ ਕਸਰਤ ਨੂੰ ਸੱਚ-ਮੁੱਚ ਗੰਭੀਰਤਾ ਨਾਲ ਲੈਣ ਲੱਗ ਪਿਆ। ਇਕ ਦਿਨ ਜਦੋਂ ਉਹ ਬਾਜ਼ਾਰੋਂ ਪਰਤਿਆ, ਪਹਿਲੀ ਨਜ਼ਰੇ ਅਸੀਂ ਉਹਨੂੰ ਕੋਈ ਓਪਰਾ ਮੁੰਡਾ ਸਮਝਿਆ ਹੁਲੀਆ ਬਿਲਕੁਲ ਬਦਲਿਆ ਹੋਇਆ ਅਤੇ ਪੱਗ ਪਿੱਛੇ ਕਰਕੇ ਲੁਕੋਈ ਹੋਈ। ਜਦੋਂ ਸਾਨੂੰ ਭਮੱਤਰੇ ਦੇਖ ਕੇ ਉਹਦਾ ਹਾਸਾ ਨਿਕਲਿਆ, ਸ਼ਾਮੇ ਨੇ ਅਤੇ ਮੈਂ ਪਛਾਣ ਕੇ ਉਹਨੂੰ ਜੱਫੀ ਵਿਚ ਘੁੱਟ ਲਿਆ। ਅਸੀਂ ਚੁੰਮ-ਚੁੰਮ ਉਹਦੀਆਂ ਗੱਲ੍ਹਾਂ ਲਾਲ ਕਰ ਛੱਡੀਆਂ ਅਤੇ ਉਂਗਲਾਂ ਫੇਰ-ਫੇਰ ਕੇ ਉਹਦੀਆਂ ਬੋਦੀਆਂ ਉਲਝਾ ਦਿੱਤੀਆਂ। ਜਦੋਂ ਲੱਤਾਂ-ਬਾਹਾਂ ਮਾਰ ਕੇ ਸਾਡੀ ਜੱਫੀ ਵਿਚੋਂ ਛੁਟਦਿਆਂ ਸਾਨੂੰ ਗਾਲ੍ਹਾਂ ਦਿੰਦਾ ਹੋਇਆ ਉਹ ਸ਼ੀਸ਼ੇ ਅੱਗੇ ਖਲੋ ਕੇ ਉਲਝੇ ਵਾਲਾਂ ਵਿਚ ਕੰਘੀ ਫੇਰਨ ਲੱਗਿਆ, ਮੈਂ ਅਤੇ ਸ਼ਾਮੇ ਨੇ ਅਲਮਾਰੀ ਖੋਲ੍ਹ ਕੇ ਉਹਦੀਆਂ ਪੱਗਾਂ ਅੱਧੀਆਂ-ਅੱਧੀਆਂ ਵੰਡ ਲਈਆਂ।

ਤੇ ਅੱਜ ਇਹਨਾਂ ਪਟਿਆਂ ਕਰਕੇ ਉਹਦੀ ਜਾਨ ਬਚ ਗਈ।

ਮੇਰੇ ਦਿਲ ਵਿਚ ਅਚਾਨਕ ਹੌਲ ਉਠਿਆ ਪਰ ਸ਼ਾਮਾ ਵੀ ਤਾਂ ਕੱਲ੍ਹ ਹੀ ਗਿਆ ਹੈ ਅਤੇ ਉਹਦੇ ਤਾਂ ਪੱਗ-ਦਾੜ੍ਹੀ ਹੈ। ਸ਼ਾਮੇ ਦੇ ਘਰ ਤਾਂ ਫ਼ੋਨ ਵੀ ਨਹੀਂ ਸੀ। ਮੈਨੂੰ ਚੇਤੇ ਆਇਆ ਇਕ ਵਾਰ ਉਹਨੇ ਕਿਸੇ ਗੁਆਂਢੀ ਦਾ ਨੰਬਰ ਦਿੱਤਾ ਸੀ। ਪਰ ਫ਼ੋਨ ਮਿਲਣ ਵਿਚ ਹੀ ਨਹੀਂ ਸੀ ਆ ਰਿਹਾ। ਸ਼ੁਕਰ-ਸ਼ੁਕਰ ਕਰ ਕੇ ਫ਼ੋਨ ਮਿਲਿਆ ਤਾਂ ਦਿਲ ਪੱਛਿਆ ਗਿਆ। ਕੱਲ੍ਹ ਕਰਨਾਲ ਕੋਲ ਸ਼ਾਮੇ ਨੂੰ ਸਿੱਖ ਸਮਝ ਕੇ ਬੱਸ ਵਿਚੋਂ ਲਾਹ ਲਿਆ ਗਿਆ ਸੀ ਅਤੇ ਹੁਣ ਉਹਦੀ ਲਾਸ਼ ਲੈਣ ਗਏ ਹੋਏ ਬੰਦਿਆਂ ਦੀ ਉਡੀਕ ਕੀਤੀ ਜਾ ਰਹੀ ਸੀ।

ਮੈਂ ਅੰਗਿਆਰਾਂ ਉਤੇ ਬੈਠਣ ਵਾਂਗ ਦਿੱਲੀ ਬੈਠਾ ਸੀ, ਸ਼ਾਮੇ ਦੀ ਮਿੱਟੀ ਹਰਿਆਣੇ ਦੀ ਓਪਰੀ ਧਰਤੀ ਉਤੇ ਰੁਲ ਰਹੀ ਸੀ ਅਤੇ ਵਿਚਕਾਰ ਅੱਗ ਦਾ ਦਰਿਆ ਵਗਦਾ ਸੀ। ਦਿਲ ਕੀਤਾ ਸਿੰਮੀ ਨੂੰ ਫ਼ੋਨ ਕਰਾਂ। ਮੈਨੂੰ ਫ਼ੋਨ ਕਰਨ ਤੋਂ ਮਗਰੋਂ ਉਹਨੂੰ ਵੀ ਪਤਾ ਲੱਗ ਚੁੱਕਿਆ ਸੀ ਅਤੇ ਉਹ ਦੁਬਾਰਾ ਫ਼ੋਨ ਕਰਨ ਦਾ ਜਤਨ ਕਰਦਾ ਰਿਹਾ ਸੀ। ਸਾਡੀਆਂ ਦੋਵਾਂ ਦੀਆਂ ਬਾਹਾਂ ਟੁੱਟ ਗਈਆਂ ਸਨ। ਸਮਝ ਨਹੀਂ ਸੀ ਆ ਰਹੀ, ਇਕ ਦੂਜੇ ਨੂੰ ਕੀ ਦਿਲਾਸਾ ਦੇਈਏ।

"ਯਾਰ, ਅਸੀਂ ਆਖ਼ਰ ਹਾਂ ਕੌਣ ?" ਸਿੰਮੀ ਰੋਣਹਾਕੀ ਆਵਾਜ਼ ਵਿਚ ਬੋਲਿਆ, ਸ਼ਾਮੇ ਨੂੰ ਹਿੰਦੂ ਨੂੰ ਦਾੜ੍ਹੀ-ਪੱਗ ਕਾਰਨ ਸਿੱਖ ਸਮਝ ਕੇ ਹਿੰਦੂਆਂ ਨੇ ਕੋਹ ਸੁੱਟਿਆ। ਮੈਨੂੰ ਸਿੱਖ ਨੂੰ ਵਾਲ ਮੁੰਨੇ ਹੋਏ ਹੋਣ ਕਾਰਨ ਹਿੰਦੂ ਸਮਝ ਕੇ ਹਿੰਦੂਆਂ ਨੇ ਛੱਡ ਦਿੱਤਾ।"

"ਭਲਕੇ ਕੋਈ ਹਿੰਦੂ ਤੇਰਾ ਸਿੱਖ ਹੋਣਾ ਜਾਣ ਕੇ ਤੈਨੂੰ ਮਾਰ ਸਕਦਾ ਹੈ ਜਾਂ ਕੋਈ ਸਿੱਖ ਤੈਨੂੰ ਹਿੰਦੂ ਸਮਝ ਕੇ ਕੋਹ ਸਕਦਾ ਹੈ। ਸੱਚ-ਮੁੱਚ ਹੀ ਅਸੀਂ ਹਾਂ ਕੌਣ ?" ਮੇਰਾ ਦਿਮਾਗ਼ ਜਿਵੇਂ ਗੇੜੇ ਖਾਣ ਲੱਗਿਆ ਸੀ।

"ਤੁਰੇ ਤਾਂ ਹਿੰਦੂ ਜਾਂ ਸਿੱਖ ਹੋਣ ਦੀ ਥਾਂ ਮਨੁੱਖ ਬਣਨ ਸੀ। ਪਰ ਲਗਦਾ ਹੈ, ਕਿਤੇ ਸਭ ਕੁਝ ਵਿਗੜ ਗਿਆ", ਸਿੰਮੀ ਨੇ ਹਉਕਾ ਲਿਆ।

"ਤੂੰ ਭਾਬੀ ਅਤੇ ਬੱਚਿਆਂ ਕੋਲ ਪਹੁੰਚ, ਮੈਂ ਵੀ ਕੋਈ ਰਾਹ ਭਾਲਦਾ ਹਾਂ", ਮੈਂ ਫ਼ੋਨ ਰੱਖਣ ਤੋਂ ਪਹਿਲਾਂ ਕਿਹਾ।

"ਨਾ-ਨਾ, ਤੂੰ ਨਾ ਆਈਂ, ਬਿਲਕੁਲ ਨਹੀਂ, ਹੁਣ ਕੋਈ ਰਾਹ ਸਾਊ ਰਾਹੀਆਂ ਨੂੰ ਲਾਂਘਾ ਦੇਣ ਵਾਲਾ ਨਹੀਂ ਰਿਹਾ", ਸਿੰਮੀ ਨੇ ਤਾੜਨਾ ਕੀਤੀ।

ਸ਼ਾਮਾ ਗਿਆ, ਸਿੰਮੀ ਜਾਂਦਾ-ਜਾਂਦਾ ਬਚ ਗਿਆ। ਮੈਂ ਅਤੇ ਮੇਰੀ ਪਤਨੀ ਸਾਡੀ ਤਿੰਨਾਂ ਦੀ ਤਿੰਨ ਦਹਾਕਿਆਂ ਦੀ ਦੋਸਤੀ ਦੀਆਂ ਗੱਲਾਂ ਵਿਚ ਵਹਿ ਗਏ। ਕਾਲਜ ਦੀਆਂ ਦੋਸਤੀਆਂ, ਅਸਲੀ ਤੇ ਕਲਪਿਤ ਇਸ਼ਕ, ਝੂਠੇ ਤੇ ਸੱਚੇ ਹਉਕੇ। ਤੇ ਫੇਰ ਸਾਡਾ ਤਿੰਨਾਂ ਦਾ ਪੰਜਾਬ ਦੇ ਸਾਹਿਤਕ-ਸਭਿਆਚਾਰਕ ਖੇਤਰ ਵਿਚ ਨਾਂ ਕਮਾਉਣਾ। ਸ਼ਾਮਾ ਤੇ ਮੈਂ ਲੇਖਕਾਂ ਵਜੋਂ ਪ੍ਰਸਿੱਧੀ ਪਾਉਣ ਲੱਗੇ ਅਤੇ ਸਿੰਮੀ ਨੇ ਪੰਜਾਬ ਦੀਆਂ ਸਟੇਜਾਂ ਉਤੇ ਧੁੰਮਾਂ ਪਾ ਦਿੱਤੀਆਂ।

ਮੈਂ ਅਤੇ ਮੇਰੀ ਪਤਨੀ ਕਦੀ ਕੋਈ ਗੱਲ ਕਰਦੇ ਅਤੇ ਕਦੀ ਚੁੱਪ ਛਾ ਜਾਂਦੀ। ਸਮਾਂ ਬੋਝਲ ਚਾਲ ਨਾਲ ਪੈਰ ਘੜੀਸਦਾ ਤੁਰਦਾ ਰਿਹਾ।

ਖ਼ਬਰਾਂ ਦਾ ਵੇਲਾ ਹੋ ਗਿਆ। ਰੇਡੀਓ ਬੋਲ ਰਿਹਾ ਸੀ, "ਹਰਿਆਣੇ ਵਿਚ ਕੱਲ੍ਹ ਕੁਝ ਛੁਟ-ਪੁਟ ਘਟਨਾਵਾਂ ਹੋਈਆਂ ਹਨ। ਇਕ ਸਰਕਾਰੀ ਬੁਲਾਰੇ ਨੇ ਮੌਤਾਂ ਹੋਣ ਦੀਆਂ ਅਫਵਾਹਾਂ ਦਾ ਜ਼ੋਰਦਾਰ ਖੰਡਨ ਕੀਤਾ ਹੈ।...."

ਤੇ ਫੇਰ ਪੰਘਰਿਆ ਹੋਇਆ ਸਿੱਕਾ ਸਾਡੇ ਕੰਨਾਂ ਵਿਚ ਢਲਣ ਲੱਗਿਆ, ".....ਪੰਜਾਬ ਵਿਚ ਕੁਝ ਹੋਰ ਵਾਰਦਾਤਾਂ ਹੋਈਆਂ ਨੇ। ਹੁਣੇ-ਹੁਣੇ ਖ਼ਬਰ ਮਿਲੀ ਹੈ ਕਿ ਪ੍ਰਸਿੱਧ ਗਾਇਕ ਸਿਮਰਜੀਤ ਸਿੰਘ ਸਿੰਮੀ ਨੂੰ ਹਿੰਦੂ ਸਮਝ ਕੇ ਗੋਲੀ ਮਾਰ ਦਿੱਤੀ ਗਈ। ਉਹ ਸਿੱਖ ਸਨ, ਪਰ ਉਹਨਾਂ ਨੇ ਕੇਸ ਨਹੀਂ ਸਨ ਰੱਖੇ ਹੋਏ। ਸ੍ਰੀ ਸਿੰਮੀ ਦੀ ਮੌਕੇ ਉਤੇ ਹੀ ਮੌਤ ਹੋ ਗਈ।......"

*

# ਉਸਤਾਦ ਦਾਮਨ

## (ਜਨਮ ੧੯੦੬ ਮ੍ਰਿਤੂ ਨਵੰਬਰ ੧੯੮੪)

*—ਪਿਆਰਾ ਸਿੰਘ ਦਾਤਾ*

ਲਾਹੌਰ ਦੇ ਮੀਆਂ ਮੀਰਾਂ ਬਖਸ਼ ਦੇ ਸਪੁੱਤਰ ਚਿਰਾਗ ਦੀਨ, ਜਿਨ੍ਹਾਂ ਨੇ ਆਪਣਾ ਤਖ਼ਲੁਸ ਦਾਮਨ ਰਖਿਆ ਸੀ, ਦਾ ਲਾਹੌਰ ਵਿਖੇ ਸੰਨ ੧੯੦੬ ਵਿਚ ਜਨਮ ਹੋਇਆ। ਆਰੰਭ ਵਿਚ ਦਾਮਨ ਪਹਿਲਵਾਨੀ ਕਰਦਾ ਸੀ ਤੇ ਆਪਣੇ ਮੁਕਾਬਲੇ ਤੇ ਆਏ ਨੌਜਵਾਨ ਪਹਿਲਵਾਨਾਂ ਨੂੰ ਚਾਰੋਂ ਸ਼ਾਨੇ ਚਿਤ ਗਰਾਉਂਦਾ ਸੀ। ਦਾਮਨ ਦੇ ਪਿਤਾ ਦਾ ਕਿੱਤਾ ਦਰਜ਼ੀ ਦਾ ਸੀ।

ਦਸਵੀਂ ਪਾਸ ਕਰਨ ਮਗਰੋਂ ਦਾਮਨ ਕਾਲਜ ਵਿਚ ਦਾਖ਼ਲ ਹੋ ਗਿਆ, ਪਰ ਕੁਝ ਚਿਰ ਮਗਰੋਂ ਉਸਨੇ ਕਾਲਜ ਛੱਡ ਦਿਤਾ ਤੇ ਪਿਤਾ ਪੁਰਖੀ ਕਿੱਤਾ ਅਪਨਾ ਲਿਆ। ਉਹ ਦੇਵ ਸਮਾਜ ਸਕੂਲ ਵਿਚ ਪੜ੍ਹਾਈ ਸਮੇਂ ਹੀ ਪੰਜਾਬੀ ਸ਼ਾਇਰੀ ਵਿਚ ਹਥ ਮਾਰਨ ਲੱਗ ਪਿਆ ਸੀ। ਦਰਜ਼ੀ ਦੇ ਕੰਮ ਵਿਚ ਉਸਦਾ ਜੀਅ ਨਹੀਂ ਸੀ ਲੱਗ ਰਿਹਾ, ਕਿ ਅਚਾਨਕ ਉਸ ਦੇ ਵਡੇ ਵੀਰ ਫ਼ੀਰੋਜ਼ ਦੀਨ ਦੀ ਮੌਤ ਹੋ ਗਈ। ਆਪਣੇ ਵੱਡੇ ਵੀਰ ਨਾਲ ਦਾਮਨ ਦਾ ਅੰਤਾਂ ਦਾ ਪਿਆਰ ਸੀ। ਉਸ ਦੀ ਮੌਤ ਨਾਲ ਦਾਮਨ ਨੂੰ ਬੜਾ ਸਦਮਾ ਪਹੁੰਚਿਆ।

ਆਪਣੇ ਵੀਰ ਦੇ ਵਿਛੋੜੇ ਤੇ ਇਹ ਬੋਲ ਉਸ ਦੇ ਮੂੰਹੋਂ ਆ-ਮੁਹਾਰੇ ਨਿਕਲ ਗਏ :—

ਹੁਣ ਦਸ ਓ ਰਬਾ ਮੇਰਿਆ
ਮੈਂ ਡੁਬਦਾ ਡੁਬਦਾ ਜਾਂ।
ਮੈਂ ਓਥੇ ਢੂੰਡਾਂ ਪਿਆਰ ਨੂੰ,
ਜਿਥੇ ਪੁਤਰਾਂ ਖਾਣੀ ਮਾਂ।

ਵੀਰ ਦੀ ਮੌਤ ਤੇ ਉਸ ਨੇ ਆਪਣਾ ਪਿਤਾ ਪੁਰਖੀ ਕਿੱਤਾ ਤਿਆਗ ਦਿਤਾ ਤੇ ਪੰਜਾਬੀ ਦੇ ਪ੍ਰਸਿੱਧ ਕਵੀ ਹਮਦਮ ਹੋਰਾਂ ਨੂੰ ਉਸਤਾਦ ਧਾਰ ਕੇ ਪੰਜਾਬੀ ਸ਼ਿਅਰੋ ਸ਼ਾਇਰੀ ਦਾ ਆਪਣਾ ਨਵਾਂ ਕਿੱਤਾ ਅਪਣਾ ਲਿਆ।

ਦਰਮਿਆਨਾ ਕੱਦ, ਸੋਹਣਾ ਗਠਿਆ ਸਰੀਰ, ਖੱਦਰ ਦਾ ਕੁਰਤਾ ਪਜਾਮਾ, ਮੋਢਿਆਂ ਤੇ ਦੁਪੱਟਾ ਜਾਂ ਚਾਦਰ। 'ਦਾਮਨ' ਬੜੀ ਉਚੀ ਆਵਾਜ਼ ਵਿਚ ਸ਼ੇਅਰ ਬੋਲਦਾ ਸੀ। ਆਮ ਤੌਰ ਤੇ ਰਾਜਸੀ ਜਲਸਿਆਂ ਵਿਚ ਉਹ ਗਰਜਵੀਂ ਆਵਾਜ਼ ਵਿਚ ਸ਼ੇਅਰ ਪੜ੍ਹਦਾ ਸੀ। ਉਹਦੇ ਸ਼ੇਅਰਾਂ ਵਿਚ ਦੇਸ਼ ਪਿਆਰ ਦੀ ਕਵਿਤਾ ਪੜ੍ਹਨ ਬਦਲੇ ਉਨ੍ਹਾਂ ਨੂੰ ਅੰਗ੍ਰੇਜ਼ੀ ਸਾਮਰਾਜ ਦੀ ਜਿਹਲ ਦਾ ਮੂੰਹ ਵੀ ਵੇਖਣਾ ਪਿਆ, ਜਿਸ ਤੇ ਉਹ ਸਾਰੀ ਉਮਰ ਫ਼ਖ਼ਰ ਕਰਦਾ ਰਿਹਾ। ਆਪਣੀ ਜਿਹਲ ਯਾਤਰਾ ਦੇ ਦਿਲਚਸਪ ਕਿੱਸੇ ਉਹ ਆਪਣੇ ਸ਼ਗਿਰਦਾਂ ਨੂੰ ਸਣਾਇਆ ਕਰਦਾ ਸੀ।

ਪਾਕਿਸਤਾਨ ਬਣ ਜਾਣ ਪਿਛੋਂ ਲਾਹੌਰ ਦੇ ਕਵੀ ਦਰਬਾਰਾਂ ਦੀਆਂ ਉਹ ਪਹਿਲਾਂ ਵਰਗੀਆਂ ਰੌਣਕਾਂ ਤਾਂ ਨਾ ਰਹੀਆਂ, ਫਿਰ ਵੀ ਉਸਦੇ ਸੀਨੇ ਵਿਚ ਆਜ਼ਾਦੀ ਦੀ ਤੜਪ ਉਠਦੀ ਰਹਿੰਦੀ ਤੇ ਉਹ ਸਰਕਾਰ ਵਿਰੁੱਧ ਤੇ ਲੋਕਾਂ ਦੇ ਹੱਕ ਵਿਚ ਕੀਤੇ ਜਲਸਿਆਂ ਵਿਚ ਆਜ਼ਾਦੀ ਦੇ ਤਰਾਨੇ ਗਾਂਦਾ ਰਹਿੰਦਾ।

ਦੇਸ਼ ਵੰਡ ਤੋਂ ਪਹਿਲਾਂ 'ਦਾਮਨ' ਬਾਗਬਾਨ ਪੁਰੇ ਰਹਿੰਦਾ ਸੀ, ਪਰ ਲਾਹੌਰ ਵਿਚ ਹੋਈ ਗੜਬੜ ਦੌਰਾਨ ਜਦੋਂ ਹਿੰਦੂ ਸਿੱਖਾਂ ਦੇ ਕਤਲ ਹੋ ਰਹੇ ਸਨ, ਤੇ ਲਾਹੌਰ ਵਿਚ ਉਨ੍ਹਾਂ ਦੇ ਘਰਾਂ ਤੇ ਦੁਕਾਨਾਂ ਨੂੰ ਲੁਟਿਆ ਤੇ ਸਾੜਿਆ ਜਾ ਰਿਹਾ ਸੀ, ਤਾਂ ਉਸ ਨੂੰ ਹਿੰਦੂ ਸਿੱਖਾਂ ਦਾ ਹਮਦਰਦ ਤੇ ਆਜ਼ਾਦੀ ਦੀ ਲੜਾਈ ਦਾ ਕੌਮੀ ਸ਼ਾਇਰ ਸਮਝਦਿਆਂ ਹੋਇਆਂ, ਉਸ ਦੀ ਦੁਕਾਨ ਨੂੰ ਵੀ ਲੁੱਟ ਲਿਆ ਗਿਆ।

ਅਗਸਤ ੧੯੪੭ ਵਿਚ ਜਦ ਸਾਰਾ ਪਾਕਿਸਤਾਨ ਆਜ਼ਾਦੀ ਦੇ ਜਸ਼ਨ ਮਨਾ ਰਿਹਾ ਸੀ, ਉਸ ਸਮੇਂ ਆਜ਼ਾਦੀ ਦਾ ਇਹ ਘੁਲਾਟੀਆ ਸ਼ਾਇਰ ਬੇ-ਸਰੋ ਸਮਾਨੀ ਦੀ ਹਾਲਤ ਵਿਚ ਆਪਣੇ ਆਜ਼ਾਦ ਦੇਸ਼ ਵਿਚ ਹੀ ਮਹਾਜਰ (ਸ਼ਰਨਾਰਥੀ) ਬਣ ਕੇ ਰਹਿ ਗਿਆ। ਉਸ ਸਮੇਂ ਉਸ ਨੇ ਆਪਣੇ ਦਿਲ ਦੀ ਹਸਰਤ ਇਸ ਸ਼ਿਅਰ ਰਾਹੀਂ ਦਰਸਾਈ ਹੈ :

ਹੁਣ ਆ ਗਿਆ ਚੈਨ ਹਨੇਰੀਆਂ ਨੂੰ,
ਮੇਰੇ ਆਲ੍ਹਣੇ ਦਾ ਜਦੋਂ ਰਿਹਾ ਕਖ ਨਾਂਹ।
ਮੇਰੇ ਹੰਝੂਆਂ ਦਾ ਪਾਣੀ ਪੀ ਪੀ ਕੇ,
ਹਰੀ ਭਰੀ ਇਹ ਬੰਜਰ ਜ਼ਮੀਨ ਹੋ ਜਾਏ।
ਇਹਦੇ ਚਿਹਰੇ ਤੇ ਸੁਰਖੀ ਚਾਹੀਦੀ ਏ,
ਮੇਰੇ ਖ਼ੂਨ ਤੋਂ ਭਾਵੇਂ ਰੰਗੀਨ ਹੋ ਜਾਏ।

ਧਾੜਵੀਆਂ, ਲੁਟੇਰਿਆਂ ਤੇ ਜਵਾਨ ਕੁੜੀਆਂ ਦੀਆਂ ਅਸਮਤਾਂ ਨਾਲ ਖੇਡਣ ਵਾਲੇ ਗੁੰਡਿਆਂ ਨੂੰ ਸੰਬੋਧਨ ਕਰਕੇ

ਦਾਮਨ ਕਹਿੰਦੇ :—

ਇਹ ਵਹੁਟੀ ਹਾਲੇ ਛੁੰਨੀ ਸੀ
ਉਹਦੇ ਸਿਰ ਤੇ ਕੇਸਰੀ ਚੁੰਨੀ ਸੀ।
ਉਹ ਚੀਕਾਂ ਮਾਰ ਕੇ ਰੁੰਨੀ ਸੀ,
ਉਹਦੇ ਮਹਿੰਦੀ ਰੰਗੇ ਹੱਥਾਂ ਚੋਂ,
ਲਾਲਾਂ ਦੀ ਪੈਂਦੀ ਭਾਹ ਰੱਬਾ।
ਇਸ ਦੁਨੀਆਂ ਰੁੜ੍ਹਦੀ ਜਾਂਦੀ ਦਾ
ਕਿਤੇ ਬੇੜਾ ਬੰਨੇ ਲਾ ਰੱਬਾ।

ਉਸਤਾਦ 'ਦਾਮਨ' ਨੇ ਇਸ ਬੇਸਰੋਸਮਾਨੀ ਦੀ ਹਾਲਤ ਵਿਚ ਟਕਸਾਲੀ ਦਰਵਾਜ਼ੇ ਦੇ ਪੁਰਾਤਨ ਜਾਮਾ ਮਸਜਿਦ ਦੇ ਛੋਟੇ ਜਿਹੇ ਖੰਡਰਨੁਮਾ ਹੁਜਰੇ ਵਿਚ ਆਣ ਡੇਰਾ ਲਾਇਆ। ਇਨ੍ਹਾਂ ਦਿਨਾਂ ਵਿਚ ਦਾਮਨ ਪਾਸ ਕੰਮ ਤਾਂ ਕੋਈ ਹੈ ਨਹੀਂ ਸੀ, ਇਸ ਲਈ ਉਸਨੇ ਬਾਲਕੇ ਪੜ੍ਹਾਣੇ ਸ਼ੁਰੂ ਕਰ ਦਿਤੇ। ਕੁਝ ਦਿਨ ਉਹ ਇਹੀ ਕਾਰਜ ਕਰਕੇ ਪੇਟ ਪੂਰਤੀ ਕਰਦਾ ਰਿਹਾ।

ਇਹ ਟੁਟਾ ਫੁਟਾ ਵੈਰਾਨ ਹੁਜਰਾ, ਜਿਸ ਵਿਚ ਦਾਮਨ ਨੇ ਆਣ ਡੇਰਾ ਲਾਇਆ ਸੀ, ਬੜਾ ਪਵਿੱਤਰ ਤੇ ਇਤਿਹਾਸਕ ਅਸਥਾਨ ਹੈ। ਅੱਜ ਤੋਂ ਕਈ ਸਦੀਆਂ ਪਹਿਲਾਂ ਸ਼ਾਹ ਹੁਸੈਨ ਦੇ ਪੀਰ ਮੁਰਸ਼ਦ ਮੌਲਾਨਾ ਅਬੂ ਬਕਰ ਨੇ ਇਥੇ ਇਸਲਾਮੀ ਤਾਲੀਮ ਦੇਣ ਲਈ ਮਦਰਸਾ ਖੋਲ੍ਹਿਆ ਸੀ। ਇਥੇ ਹੀ ਸ਼ਾਹ ਹੁਸੈਨ ਨੇ ਚਿਲਾ ਕਟਿਆ ਸੀ। ਜਦੋਂ ਇਸ ਇਤਿਹਾਸਕ ਹੁਜਰੇ ਵਿਚ ਦਾਮਨ ਨੇ ਡੇਰਾ ਜਮਾਇਆ, ਪੰਜਾਬੀ ਅਦੀਬ, ਸ਼ਾਇਰ ਤੇ ਸ਼ਗਿਰਦ, ਉਸਦਾ ਨਿਆਜ਼ ਹਾਸਲ ਕਰਨ ਇਥੇ ਆ ਪਹੁੰਚਿਆ ਕਰਦੇ ਸਨ।

'ਦਾਮਨ' ਦਾ ਇਹ ਦੱਸ ਫੁੱਟ ਲੰਮਾ ਤੇ ਇੰਨਾ ਕੁ ਹੀ ਚੌੜਾ ਹੁਜਰਾ, ਉਸਦੀ ਲਾਇਬ੍ਰੇਰੀ, ਉਸਦਾ ਸੌਣ ਕਮਰਾ, ਉਸਦਾ ਡਰਾਇੰਗ ਰੂਮ ਤੇ ਉਸਦਾ ਰਸੋਈ ਘਰ ਸੀ। ਉਸਦੀ ਲਾਇਬ੍ਰੇਰੀ ਵਿਚ ਪੰਜਾਬੀ ਉਰਦੂ ਫ਼ਾਰਸੀ ਅਰਬੀ ਤੇ ਹੋਰ ਕਈ ਜ਼ਬਾਨਾਂ ਦੀਆਂ ਹਜ਼ਾਰਾਂ ਪੁਸਤਕਾਂ ਮੌਜੂਦ ਸਨ, ਜਿਨ੍ਹਾਂ ਦਾ ਉਹ ਆਪ ਅਧਿਅਨ ਕਰਦਾ ਤੇ ਆਪਣੇ ਮਿੱਤਰਾਂ ਤੇ ਸ਼ਗਿਰਦਾਂ ਨੂੰ ਪੜ੍ਹਨ ਲਈ ਦਿਆ ਕਰਦਾ ਸੀ।

ਦੇਸ਼ ਵੰਡ ਤੋਂ ਪਹਿਲਾਂ ਤੇ ਦੇਸ਼ ਅਜ਼ਾਦ ਹੋਣ ਮਗਰੋਂ ਸਾਰੀ ਉਮਰ ਉਸਨੇ ਕਦੀ ਵੀ ਸਮੇਂ ਦੀ ਸਰਕਾਰ ਦਾ ਸਾਥ ਨਹੀਂ ਦਿਤਾ। ਉਹ ਅਜ਼ਾਦ ਤਬੀਅਤ ਦਾ ਮਾਲਕ, ਦੁਨਿਆਵੀ ਅਸਾਇਸ਼ਾਂ ਤੋਂ ਬੇਨਿਆਜ਼, ਜਨਤਾ ਦਾ ਪ੍ਰੇਮੀ ਸ਼ਾਇਰ, "ਸਿਰ ਕਟਾਣਾ ਜਾਣਦਾ ਸੀ, ਪਰ ਸਿਰ ਝੁਕਾਣਾ" ਨਹੀਂ ਸੀ ਜਾਣਦਾ।

ਕਿਸੇ ਸ਼ਾਇਰ ਨੇ ਠੀਕ ਹੀ ਤਾਂ ਕਿਹਾ ਹੈ :—

ਸਿਰ ਕਟਾ ਸਕਤੇ ਹੈਂ ਹਮ,
ਮਗਰ ਸਿਰ ਝੁਕਾ ਸਕਤੇ ਨਹੀਂ।

ਦੇਸ਼ ਵੰਡ ਤੋਂ ਅੱਠ ਸਾਲ ਮਗਰੋਂ ਦਾਮਨ ਨੂੰ ਭਾਰਤੀ ਸ਼ਾਇਰਾਂ ਨੇ ਭਾਰਤ ਆਉਣ ਦਾ ਸੱਦਾ ਦਿਤਾ। ਉਹ ਇਥੇ ਕਈ ਦਿਨ ਰਿਹਾ। ਆਪਣੇ ਮਿੱਤਰਾਂ ਤੇ ਮੀਤ ਪਿਆਰੇ ਸ਼ਾਇਰਾਂ ਨੂੰ ਉਸਨੇ ਘੁੱਟ ਘੁੱਟ ਜਫੀਆਂ ਪਾਈਆਂ। ਇਕ ਜਲਸੇ ਵਿਚ ਜਦੋਂ ਇਕ ਸ਼ਾਇਰ ਨੇ ਵਸਦੇ ਰਸਦੇ ਪੰਜਾਬ ਦੇ ਦੋ ਟੁਕੜੇ ਹੋਣ ਤੇ ਪੰਜਾਬੀ ਦੇ ਵਿਛੋੜੇ ਦੀ ਦਰਦ ਭਰੀ ਕਵਿਤਾ ਪੜ੍ਹੀ ਜਿਸ ਵਿਚ ਉਸਤਾਦ 'ਦਾਮਨ' ਤੇ ਸਵਾਲ ਕੀਤਾ ਗਿਆ ਸੀ :

"ਪਿਆਰਿਉ, ਉਧਰ ਤੁਹਾਡਾ ਕੀ ਹਾਲ ਰਿਹੇ........?"

ਦਾਮਨ ਤੋਂ ਰਿਹਾ ਨਾ ਗਿਆ। ਉਸਨੇ ਅੱਖਾਂ 'ਚੋਂ ਹੰਝੂ ਵਹਾਂਦਿਆਂ ਇਹ ਸ਼ਿਅਰ ਪੜ੍ਹ ਕੇ ਸਾਰੀ ਮਜਲਸ ਨੂੰ ਰੁਆ ਦਿਤਾ। ਉਸ ਸਮੇਂ ਦਰਸ਼ਕਾਂ 'ਚੋਂ ਕੋਈ ਅੱਖ ਅਜਿਹੀ ਨਹੀਂ ਸੀ, ਜੋ ਗਿਲੀ ਨਾਂਹ ਹੋਈ ਹੋਵੇ :

ਭਾਵੇਂ ਮੂੰਹੋਂ ਨਾਂਹ ਕਹੀਏ, ਪਰ ਵਿਚੋਂ ਵਿਚ,
ਖੋਏ ਤੁਸੀਂ ਵੀ ਹੋ ਖੋਏ ਅਸੀਂ ਵੀ ਹਾਂ।
ਇਸ ਅਜ਼ਾਦੀ ਦੇ ਹਥੋਂ ਬਰਬਾਦ ਯਾਰੋ,
ਹੋਏ ਤੁਸੀਂ ਵੀ ਹੋ, ਹੋਏ ਅਸੀਂ ਵੀ ਹਾਂ।
ਜਾਗਣ ਵਾਲਿਆ ਰੱਜ ਕੇ ਲੁਟਿਆ ਏ,
ਸੋਏ ਤੁਸੀਂ ਵੀ ਹੋ, ਸੋਏ ਅਸੀਂ ਵੀ ਹਾਂ।
ਲਾਲੀ ਅੱਖੀਆਂ ਦੀ 'ਦਾਮਨ' ਦਸਦੀ ਏ,
ਰੋਏ ਤੁਸੀਂ ਵੀ ਹੋ, ਰੋਏ ਅਸੀਂ ਵੀ ਹਾਂ।

ਭਾਰਤ ਵਿਚ ਉਹ ਬਹੁਤ ਸਾਰੇ ਪੰਜਾਬੀ ਉਰਦੂ ਤੇ ਹਿੰਦੀ ਸ਼ਾਇਰਾਂ ਨੂੰ ਮਿਲਿਆ। ਸਭ ਨੇ ਉਸ ਨਾਲ ਦੁਖ ਸੁਖ ਸਾਂਝੇ ਕੀਤੇ। ਇਥੇ ਉਹ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਜੀ ਨੂੰ ਵੀ ਮਿਲਿਆ, ਜੋ ਇਸ ਕੌਮੀ ਸ਼ਾਇਰ ਦੀਆਂ ਅਜ਼ਾਦੀ ਦੀ ਤੜਪ ਵਾਲੀਆਂ ਕਵਿਤਾਵਾਂ ਪੰਜਾਬ ਦੇ ਕਈ ਰਾਜਸੀ ਜਲਸਿਆਂ ਵਿਚ ਸੁਣ ਚੁਕੇ ਸਨ। ਜਦੋਂ ਉਨ੍ਹਾਂ ਨੂੰ ਦਾਮਨ ਜੀ ਦੀਆਂ ਆਰਥਕ ਔਕੜਾਂ ਦਾ ਪਤਾ ਲੱਗਾ ਤਾਂ ਉਹ ਬਹੁਤ ਦੁਖੀ ਹੋਏ। ਉਨ੍ਹਾਂ ਦਾਮਨ ਨੂੰ ਭਾਰਤ ਆ ਜਾਣ ਦੀ ਪੇਸ਼ਕਸ਼ ਕੀਤੀ, ਪਰ ਉਸਤਾਦ ਦਾਮਨ ਨੇ ਧੰਨਵਾਦ ਸਹਿਤ ਇਨਕਾਰ ਕਰ ਦਿਤਾ।

ਭੁਟੋ ਯੁਗ ਸਮੇਂ ਦਾਮਨ ਨੇ ਇਹ ਗੀਤ ਗਾਵਿਆ :—

ਇਹ ਕੀ ਕਰੀ ਜਾਨੈਂ......?

ਇਹ ਕੀ ਕਰੀ ਜਾਨੈਂ.......
ਅਰਾਈਂ ਕੌਮ ਦਾ ਤੂੰ ਫਾਨੂਸ ਜਾਨੈਂ
ਲਾਹੀ ਖੇਸ ਜਾਨੈਂ, ਖਿਚੀ ਦਰੀ ਜਾਨੈਂ
ਇਕ ਹਜ਼ਾਰ ਸਾਲ ਲੜਾਈ ਦਾ ਐਲਾਨ ਕਰਕੇ
ਹੁਣ............ਵੜੀ ਜਾਨੈਂ।
ਇਹ ਕੀ ਕਰੀ ਜਾਨੈਂ, ਇਹ ਕੀ ਕਰੀ ਜਾਨੈਂ ?

ਪਤਾ ਨਹੀਂ ਪਾਕਿਸਤਾਨ ਵਿਚ ਇਹ ਤਨਜ਼ੀਆ ਕਵਿਤਾ ਭੁਟੋ ਦੌਰ ਵਿਚ ਛਪੀ ਜਾਂ ਨਹੀਂ, ਪਰ ਜਦ ਅਸੀਂ ਭੁਟੋ ਦੇ ਜ਼ਮਾਨੇ ਵਿਚ ੧੯੭੬ ਵਿਚ ਪਾਕਿਸਤਾਨ ਗਏ ਤਾਂ ਇਹ ਵਿਅੰਗ ਨਜ਼ਮ ਬੱਚੇ ਬੱਚੇ ਦੀ ਜ਼ਬਾਨ ਤੇ ਸੀ. ਭੁਟੋ ਦੇ ਦੌਰ ਵਿਚ ਦਾਮਨ ਨੂੰ ਗ੍ਰਿਫਤਾਰ ਕਰ ਲਿਆ ਗਿਆ ਸੀ। ਉਸ ਤੇ ਇਲਜ਼ਾਮ ਲਾਇਆ ਗਿਆ ਕਿ ਉਸਦੇ ਹੁਜਰੇ 'ਚੋਂ ਬੰਬ ਨਿਕਲੇ ਹਨ। ਜਦੋਂ ਜ਼ਿਆ ਦਾ ਦੌਰ ਆਇਆ ਤੇ ਭੁਟੋ ਨੂੰ ਫਾਂਸੀ ਲਾ ਦਿਤਾ ਗਿਆ ਤਾਂ 'ਦਾਮਨ' ਨੇ ਭੁਟੋ ਦੀ ਮੌਤ ਤੇ ਆਹ ਦਾ ਨਾਹਰਾ ਮਾਰਿਆ :—

ਆਖਰਕਾਰ ਉਹ ਗਲੇ ਦਾ ਹਾਰ ਹੋਈਆਂ,
ਲੀਰਾਂ ਜਦੋਂ ਹੋਈਆਂ ਮੇਰੀ ਪਗ ਦੀਆਂ ਨੇ।
"ਦਾਮਨ" ਫੁਲਾਂ ਦੇ ਸੀਨੇ ਨੇ ਚਾਕ ਕੀਤੇ।
ਵਾ-ਵਰੋਲਿਆਂ ਨ੍ਹੇਰੀਆਂ ਵਗਦੀਆਂ ਨੇ।

ਭੁਟੋ ਪਿਛੋਂ ਜ਼ਿਆ ਦਾ ਦੌਰ ਆਇਆ ਤਾਂ ਵੀ ਉਹ ਫੌਜੀ ਸਰਕਾਰ ਦੀ ਵਿਰੋਧਤਾ ਕਰਦਾ ਰਿਹਾ। ਜੂਨ ਸੰਨ ੧੯੭੬ ਵਿਚ ਜਦ ਮੈਂ ਦੂਜੀ ਵਾਰ ਲਾਹੌਰ ਗਿਆ ਤਾਂ ਸਾਡੇ ਜਥੇ ਦੇ ਆਗੂ ਪ੍ਰਸਿੱਧ ਇਤਿਹਾਸਕਾਰ ਪ੍ਰਿੰਸੀਪਲ ਸਤਿਬੀਰ ਸਿੰਘ ਸਨ। ਉਨ੍ਹਾਂ ਨੇ ਮੇਰੀ ਸਲਾਹ ਨਾਲ ਡੇਹਰਾ ਸਾਹਿਬ ਵਿਖੇ ਕਵੀ ਦਰਬਾਰ ਦਾ ਪ੍ਰੋਗਰਾਮ ਬਣਾਇਆ। ਅਸੀਂ ਇਧਰੋਂ ਗਏ ਕੁਝ ਕਵੀਆਂ ਤੋਂ ਇਲਾਵਾ ਲਾਹੌਰ ਦੇ ਪੰਜਾਬੀ ਕਵੀਆਂ ਨੂੰ ਸੱਦਾ ਦਿਤਾ, ਜਿਨ੍ਹਾਂ ਵਿਚ ਉਸਤਾਦ 'ਦਾਮਨ' ਵੀ ਸਨ।

'ਦਾਮਨ' ਸਾਹਿਬ ਆਪਣੇ ਸ਼ਾਗਿਰਦਾਂ ਨਾਲ ਕਵੀ ਦਰਬਾਰ ਵਿਚ ਹਿੱਸਾ ਲੈਣ ਡੇਹਰਾ ਸਾਹਿਬ ਪਹੁੰਚ ਗਏ, ਪਰ ਭੁਟੋ ਵਿਰੋਧੀ ਹੋਣ ਕਰਕੇ ਪਾਕ ਪ੍ਰਬੰਧਕਾਂ ਨੇ ਉਨ੍ਹਾਂ ਨੂੰ ਕਵੀ ਦਰਬਾਰ ਵਿਚ ਹਿੱਸਾ ਨਾਂਹ ਲੈਣ ਦਿਤਾ। ਦੀਵਾਨ 'ਚੋਂ ਵਾਪਸ ਜਾਣ ਸਮੇਂ ਮੈਂ ਇਸ ਦਾ ਕਾਰਨ ਪੁੱਛਿਆ, ਤਾਂ ਉਨ੍ਹਾਂ "ਕੀ ਕਰੀ ਜਾਨੈਂ, ਓ ਕੀ ਕਰੀ ਜਾਨੈਂ" ਵਾਲੀ ਕਵਿਤਾ ਸੁਣਾ ਕੇ ਕਿਹਾ, "ਅਸੀਂ ਸਮੇਂ ਦੀ ਹਰ ਹਕੂਮਤ ਦੇ ਬਾਗ਼ੀ ਸਮਝੇ ਜਾਂਦੇ ਹਾਂ, ਇਸ ਲਈ ਸਰਕਾਰ ਬਾਗ਼ੀਆਂ ਨੂੰ ਕਵੀ ਦਰਬਾਰਾਂ ਵਿੱਚ ਹਿੱਸਾ ਲੈਣ ਦੀ ਆਗਿਆ ਕਿਉਂ ਦੇਵੇ ?"

ਉਸਤਾਦ 'ਦਾਮਨ' ਦਾ ਨਿਵਾਸ ਅਸਥਾਨ ਸ਼ਾਹ ਹੁਸੈਨ ਵਾਲਾ ਇਤਿਹਾਸਕ ਹੁਜਰਾ ਪੂਰੇ ੩੭ ਸਾਲ, ਦਾਨਸ਼ਮੰਦਾਂ, ਸ਼ਾਇਰਾਂ, ਸੰਗੀਤਕਾਰਾਂ ਤੇ ਕਲਾਕਾਰਾਂ ਦੀ ਜ਼ਿਆਰਤ ਗਾਹ ਬਣੀ ਰਹੀ। ਇਸ ਨਾਮੀ ਗਰਾਮੀ ਪੰਜਾਬੀ ਸ਼ਾਇਰ ਦੇ ਦਰਸ਼ਨਾਂ ਲਈ ਜੋ ਵੀ ਜਾਂਦਾ ਸੀ, ਉਹ ਆਪਣੇ ਨਾਲ ਨਿਆਜ਼ ਵਜੋਂ ਤਿਲ ਫੁਲ ਜਾਂ ਖਾਣ-ਪੀਣ ਦਾ ਸਮਾਨ ਲੈ ਜਾਂਦਾ ਸੀ। ਉਸਤਾਦ ਹੋਰੀਂ ਉਹੀ ਚੀਜ਼ਾਂ ਵਸਤਾਂ ਆਏ ਗਏ ਦਰਸ਼ਕਾਂ ਵਿਚ ਵੰਡ ਦਿਤਾ ਕਰਦੇ ਸਨ।

ਪਾਕਿਸਤਾਨ ਵਿਚ ਬਣੀਆਂ ਕਈ ਪੰਜਾਬੀ ਫ਼ਿਲਮਾਂ ਲਈ ਗਾਣੇ ਵੀ ਦਾਮਨ ਜੀ ਨੇ ਲਿਖੇ।

ਉਹ ਲੋਕਾਂ ਦਾ ਹਰਮਨ ਪਿਆਰਾ ਕਵੀ ਸੀ। ਅੰਤ ਉਹ ਅਜ਼ੀਮ ਸ਼ਾਇਰ, ਨਵੰਬਰ ੧੯੮੪ ਵਿਚ ਇਸੇ ਹੁਜਰੇ ਵਿਚ ਅੱਲਾ ਨੂੰ ਪਿਆਰਾ ਹੋ ਗਿਆ। ਅੰਤ ਸਮੇਂ ਉਸ ਪੰਜਾਬੀ ਪਿਆਰੇ ਸ਼ਾਇਰ ਦੀ ਜ਼ਬਾਨ ਤੇ ਇਹ ਸ਼ੇਅਰ ਸੀ :—

ਖ਼ੂਨ ਜਿਗਰ ਦਾ ਤਲੀ ਤੇ ਰਖ ਕੇ ਤੇ,
ਧਰਤੀ ਪੋਚਦੇ ਪੋਚਦੇ ਗੁਜ਼ਰ ਚਲੇ।
ਇਥੇ ਕਿਵੇਂ ਗੁਜ਼ਾਰੀਏ ਜ਼ਿੰਦਗੀ ਨੂੰ
ਇਹ ਸੋਚਦੇ ਸੋਚਦੇ ਗੁਜ਼ਰ ਚਲੇ ?
ਅਸਮਾਨਾਂ ਤੇ ਬਦਲ ਹੋਏ ਚਿੱਟੇ ਚਿੱਟੇ ਕਾਲੇ ਕਾਲੇ
ਹਲਕੇ ਹਲਕੇ ਗੂਹੜੇ ਗੂਹੜੇ, ਇਕ ਦੂਜੇ ਦੇ ਨਾਲੋ ਨਾਲ
ਚਿੱਟੇ ਚਿੱਟੇ ਕਾਲੇ ਕਾਲੇ।
ਚੜ੍ਹਵੇ ਬੱਦਲ ਤੇ ਪੈਂਦੇ ਹੋਲ,
ਮਸਤ ਹਾਥੀ ਨੇ ਗ਼ੋਲਾਂ ਦੇ ਗ਼ੋਲ
ਉਹ ਸੰਗਲਾਂ ਨੂੰ ਤੋੜੀ ਆਉਂਦੇ
ਹਾਲੋਂ ਹਾਲ ਤੇ ਪਾਲੋਂ ਪਾਲ।

**ਕਲਾਮ ਦਾ ਨਮੂਨਾ**

ਅਸਮਾਨਾਂ ਦੇ ਬਦਲ ਹੋਏ ਚਿੱਟੇ ਚਿੱਟੇ ਕਾਲੇ ਕਾਲੇ।
ਅਗੇ ਹੀ ਪਾਣੀ ਚਾਰ ਚੁਫੇਰੇ, ਉਤੋਂ ਬਦਲ ਹੋਏ ਘਨੇਰ।
ਹੌਲੀਆਂ ਹੌਲੀਆਂ ਕੰਧਾਂ ਕੋਠੇ
ਹਲਕੀਆਂ ਹਲਕੀਆਂ ਛੱਤਾਂ ਨਾਲ।
ਅਸਮਾਨਾਂ ਦੇ ਬਦਲ ਹੋਏ ਚਿੱਟੇ ਚਿੱਟੇ ਕਾਲੇ ਕਾਲੇ।
ਇਨ੍ਹਾਂ ਵਿਚ ਜੋ ਗੜ੍ਹੇ ਬਥੇਰੇ,
ਇਨ੍ਹਾਂ ਵਿਚ ਬਿਜਲੀ ਦੇ ਡੇਰੇ
ਇਨ੍ਹਾਂ ਵਿਚ ਤੂਫ਼ਾਨ ਛਪੇ ਨੇ,
ਉਂਜ ਆਂਵਦੇ ਕਿਣ ਮਿਣ ਦੀ ਚਾਲ।
ਅਸਮਾਨਾਂ ਤੇ ਬਦਲ ਹੋਏ ਚਿੱਟੇ ਚਿੱਟੇ ਕਾਲੇ ਕਾਲੇ.......

—੮੦/੧੪ ਬੀ, ਮਾਲਵੀਆ ਨਗਰ, ਨਵੀਂ ਦਿੱਲੀ-੧੭

# ਉਸਤਾਦ

—ਪਿਆਰਾ ਸਿੰਘ ਭੋਗਲ

"ਉਸਤਾਦ ਜੀ! ਮੈਨੂੰ ਆਪਣਾ ਸ਼ਾਗਿਰਦ ਬਣਾ ਲਉ। ਮੈਂ ਤੁਹਾਥੋਂ ਕੰਮ ਸਿਖਣਾ ਐ ?"

ਚੌਦਾਂ ਸਾਲਾਂ ਦਾ ਜੁਗਿੰਦਰ ਸਿੰਘ ਆਪਣੇ ਪਿੰਡ ਰਾਣੀਆਂ ਤੋਂ ਨਕੋਦਰ ਦੇ ਮਿਸਤਰੀ-ਮੁਹੱਲੇ ਵਿਚ ਉਸਤਾਦ ਲੱਧਾ ਸਿੰਘ ਦੇ ਕਾਰਖਾਨੇ ਪਹੁੰਚਿਆ ਸੀ। ਲੱਧਾ ਸਿੰਘ ਆਪਣੀ ਆਰੀ ਦੇ ਖੁੰਢੇ ਹੋ ਚੁੱਕੇ ਦੰਦਿਆਂ ਨੂੰ ਰੇਤੀ ਨਾਲ ਤਿੱਖੇ ਕਰ ਰਿਹਾ ਸੀ। ਸਾਹਮਣੇ ਓਪਰਾ ਮੁੰਡਾ ਆਇਆ ਦੇਖ ਕੇ ਨੱਕ ਉੱਤੇ ਖਿਸਕੀ ਹੋਈ ਐਨਕ ਦਾ ਫਰੇਮ ਹੱਥ ਨਾਲ ਉਤਾਂਹ ਚੁੱਕਿਆ, ਤੇ ਮੁੰਡੇ ਨੂੰ ਧਿਆਨ ਨਾਲ ਦੇਖਿਆ।

"ਤੂੰ ਕੌਣ ਐਂ ਬਈ ?" ਲੱਧਾ ਸਿੰਘ ਬੋਲਿਆ।

"ਮੈਂ ਜੁਗਿੰਦਰ ਆਂ ਜੀ। ਰਾਣੀਆਂ ਪਿੰਡ ਤੋਂ। ਹਾਕਮ ਸਿੰਘ ਦਾ ਪੁੱਤ।"

"ਹਾਕਮ ਸਿੰਘ ਮਿਸਤਰੀ ?"

"ਹਾਂ ਜੀ।"

ਉਸਤਾਦ ਇਕ ਵਾਰ ਫੇਰ ਦੰਦਿਆਂ ਉੱਤੇ ਰੇਤੀ ਫੇਰਨ ਲੱਗ ਪਿਆ। ਜੁਗਿੰਦਰ ਸਿੰਘ ਨੇ ਨਾਲ ਲਿਆਂਦੇ ਖੱਦਰ ਦੇ ਪਰਨੇ ਦੀ ਗੰਢ ਖੋਲ੍ਹੀ। ਇਸ ਵਿਚ ਬੰਨ੍ਹੀ ਹੋਈ ਪੱਗ ਕੱਢੀ। ਪੰਜਾਂ ਰੁਪਈਆਂ ਦਾ ਨੋਟ ਵੀ ਕੱਢਿਆ। ਪਰਨੇ ਦਾ ਦੂਜਾ ਲੜ ਵੀ ਖੋਲ੍ਹਿਆ। ਉਸ ਵਿਚ ਪੰਸੇਰੀ ਕੁ ਗੁੜ ਸੀ।

ਤਿੰਨੇ ਚੀਜ਼ਾਂ ਉਸਤਾਦ ਦੇ ਲੱਕੜ ਦੇ ਅੱਡੇ ਉੱਤੇ ਰੱਖ ਦਿੱਤੀਆਂ।

"ਉਸਤਾਦ ਜੀ! ਮੈਂ ਤੁਹਾਨੂੰ ਗੁਰੂ ਧਾਰਨ ਕਰਨ ਆਇਆਂ। ਆ ਲਉ ਆਪਣੀ ਦੱਛਣਾ। ਮੇਰੇ ਸਿਰ ਉੱਤੇ ਆਪਣਾ ਹੱਥ ਰੱਖੋ।"

ਉਸਤਾਦ ਨੇ ਅੱਡੇ ਵੱਲ ਦੇਖਿਆ। ਫੇਰ ਜੁਗਿੰਦਰ ਸਿੰਘ ਵਲ ਦੇਖਿਆ। ਫੇਰ ਖਿੜ-ਖਿੜਾ ਕੇ ਹੱਸ ਪਿਆ।

ਜੁਗਿੰਦਰ ਸਿੰਘ ਜ਼ਮੀਨ ਉੱਤੇ ਬੈਠਾ ਲੱਧਾ ਸਿੰਘ ਦੀ ਲੀਲ੍ਹਾ ਦੇਖਦਾ ਰਿਹਾ।

"ਤੂੰ ਆਪਣੇ ਪੇ ਨੂੰ ਪੁੱਛ ਕੇ ਆਇਆਂ ? ਉਹਨੇ ਤੈਨੂੰ ਕਿਹਾ, ਤੂੰ ਲੱਧਾ ਸਿੰਘ ਵੱਲ ਜਾ।"

"ਹਾਂ।"

ਉਸਤਾਦ ਇਕ ਵਾਰ ਫੇਰ ਹੱਸ ਪਿਆ।

"ਬਰਖੁਰਦਾਰਾ! ਉਸ ਦੁਕਾਨ ਤੇ ਨਹੀ ਜਾਈਦਾ, ਜਿਸਦੀ ਚੀਜ਼-ਵਸਤ ਦਾ ਕੋਈ ਗ੍ਰਾਹਕ ਨਾ ਹੋਵੇ। ਮੇਰੀ ਕਾਰੀਗਰੀ ਦਾ ਹੁਣ ਕੋਈ ਗ੍ਰਾਹਕ ਨਹੀਂ। ਤੂੰ ਮੇਰਾ ਚੇਲਾ ਕਾਹਨੂੰ ਬਣਦੈਂ ?"

*"ਵਰਿਆਮ" ਦਾ ਨਵੰਬਰ ਅੰਕ ਮਿਲਿਆ। ਮੈਂ ਲੱਗ-ਪੱਗ ਸਾਰਾ ਪਰਚਾ ਪੜ੍ਹ ਲਿਆ ਹੈ। ਟਾਈਟਲ ਸਫ਼ੇ ਉੱਤੇ ਛਪੀ ਤਸਵੀਰ ਤੁਹਾਡੀ ਸੁਹਜ-ਕਲਾ ਦਾ ਪ੍ਰਮਾਣ ਪੇਸ਼ ਕਰਦੀ ਹੈ। ਅੰਦਰਲੀਆਂ ਰਚਨਾਵਾਂ ਨੇ ਵੀ ਬੜ੍ਹਾ ਆਨੰਦ ਦਿੱਤਾ। ਪਿਛਲੇ ਅੰਕ ਵਿਚ ਸੰਤ ਖਜ਼ਾਨ ਸਿੰਘ ਰਾਗੀ ਬਾਰੇ ਤੁਹਾਡੀ ਕਲਮ ਦਾ ਲਿਖਿਆ ਰੇਖਾ-ਚਿਤਰ ਪੜ੍ਹਕੇ ਸੁਰਿੰਦਰ ਸੁੰਮਨ ਬਾਰੇ ਲਿਖਿਆ ਰੇਖਾ-ਚਿਤਰ ਇਕ ਵਾਰ ਫੇਰ ਯਾਦ ਆ ਗਿਆ। ਮਹਾਂ-ਪੁਰਖੋ! ਸੰਪਾਦਕੀ ਕਾਰਜ ਕਰਨ ਦੇ ਨਾਲ ਨਾਲ ਆਪਣੀ ਕਲਮ ਨੂੰ ਹੋਰ ਜੁੰਬਸ਼ ਦਿਉ। ਤੁਹਾਡੇ ਸੰਪਰਕ ਵਿਚ ਬਹੁਤ ਵੰਨ-ਸਵੰਨੀਆਂ ਸ਼ਖਸੀਅਤਾਂ ਆ ਚੁੱਕੀਆਂ ਹਨ। ਤੁਸੀਂ ਉਨ੍ਹਾਂ ਦੀਆਂ ਕਲਮੀ-ਤਸਵੀਰਾਂ ਖਿੱਚੋ ਤੇ ਪੰਜਾਬੀ ਸਾਹਿਤ ਵਿਚ ਬਹੁ-ਮੁੱਲਾ ਵਾਧਾ ਕਰੋ। ਚੰਗੀ ਵਾਰਤਕ ਲਿਖ ਸਕਦੇ ਹੋ।*

*ਮੈਨੂੰ ਇਸ ਗੱਲ ਦਾ ਹਮੇਸ਼ਾ ਅਹਿਸਾਸ ਰਹਿੰਦਾ ਹੈ ਕਿ ਮੈਂ "ਵਰਿਆਮ" ਲਈ ਆਪਣੀਆਂ ਲਿਖਤਾਂ ਘੱਟ ਭੇਜਦਾ ਹਾਂ। ਕਾਰਨ ਇਹ ਹੈ ਕਿ "ਵਰਿਆਮ" ਬਹੁਤ ਸਵੱਛ ਪਰਚਾ ਹੈ, ਤੇ ਮੇਰਾ ਲਿਖਿਆ ਸਾਹਿਤ ਏਨਾ ਸਵੱਛ ਨਹੀਂ ਹੁੰਦਾ ਹੈ।*

*ਮੈਂ ਪਿਛਲੇ ਕਈ ਸਾਲਾਂ ਤੋਂ ਬਹੁਤਾ ਧਿਆਨ ਨਾਵਲ ਲਿਖਣ ਤੇ ਕਹਾਣੀ ਲਿਖਣ ਨੂੰ ਹੀ ਦਿੱਤਾ ਹੈ। ਪੰਜ ਨਾਵਲ "ਸ਼ੇਰ ਦੀ ਸਵਾਰੀ", "ਸ਼ਹਿਰ", "ਕੁੜੀਆਂ", "ਸੰਸਾਰ" ਅਤੇ "ਪਰਿਵਾਰ" ਲਿਖੇ ਹਨ ਤੇ ਇਕ ਕਹਾਣੀ ਸੰਗ੍ਰਹਿ "ਮੁੰਦਰੀ ਦੇ ਨਗ" ਤਿਆਰ ਹੈ। "ਪਰਿਵਾਰ" ਤਾਂ ਸੰਨ ੨੦੦੧ ਈ. ਦੇ ਮਈ ਜੂਨ ਵਿੱਚ ਹੀ ਲਿਖਿਆ ਹੈ।*

*ਇਸ ਪੰਜਵੇਂ ਨਾਵਲ ਵਿਚੋਂ ਦੋ ਕਾਂਡ "ਉਸਤਾਦ" ਅਤੇ "ਬਣਤ" ਵਰਿਆਮ ਵਿਚ ਛਪਣ ਲਈ ਭੇਜ ਰਿਹਾ ਹਾਂ।*

*—ਪਿਆਰਾ ਸਿੰਘ ਭੋਗਲ*

"ਮੇਰੇ ਬਾਪ ਨੇ ਕਿਹਾ, ਜੇ ਜੱਦੀ-ਪੁਸ਼ਤੀ ਕੰਮ ਛੱਡਕੇ ਹੋਰ ਕੰਮ ਸਿੱਖਣਾ ਈ ਐ, ਤਾਂ ਲੱਧਾ ਸਿੰਘ ਤੋਂ ਸਿੱਖ।"

"ਤੇਰਾ ਬਾਪ ਵੀ ਕਮਲਾ ਐ, ਤੂੰ ਵੀ ਕਮਲਾ ਐਂ।"

"ਕਿਉਂ ਜੀ ?"

"ਮੈਂ ਦੱਸਿਆ ਐ, ਮੇਰੇ ਕੀਤੇ ਕੰਮ ਦਾ ਹੁਣ ਕੋਈ ਗ੍ਰਾਹਕ ਨਹੀਂ। ਉਹ ਵਪਾਰੀ ਤੇ ਚੌਧਰੀ ਲੱਧ ਗਏ, ਜੋ ਆਪਣੀਆਂ ਹਵੇਲੀਆਂ ਲਈ ਮੈਥੋਂ ਚੁਗਾਠਾਂ ਤੇ ਬੂਹੇ ਬਾਰੀਆਂ ਬਣਵਾਇਆ ਕਰਦੇ ਸੀ। ਹੁਣ ਨਾ ਉਹੋ ਜਿਹੀਆਂ ਹਵੇਲੀਆਂ ਬਣਦੀਆਂ ਐ, ਨਾ ਉਹੋ ਜਿਹੇ ਬੂਹੇ ਬਾਰੀਆਂ।"

ਲੱਧਾ ਸਿੰਘ ਖਿਸਕੀ ਹੋਈ ਐਨਕ ਇਕ ਵਾਰ ਫੇਰ ਉਤਾਂਹ ਚੜ੍ਹਾ ਕੇ ਬੋਲਿਆ।

"ਔਹ ਸਾਹਮਣੇ ਪਈ ਚੌਗਾਠ ਤੇ ਚੌਗਾਠ ਦੇ ਦੋਨੋਂ ਪੱਲੇ ਦੇਖਦੈਂ। ਮੈਂ ਤਿੰਨ ਮਹੀਨੇ ਲਾ ਕੇ ਬਣਾਏ ਸੀ। ਸਾਲ ਹੋ ਗਿਆ ਐ, ਵਿਕੇ ਨਹੀਂ। ਭਾਈ ਮੁੰਡਿਆ! ਹੁਣ ਇਹੋ ਜਿਹੇ ਪੱਕੇ ਤੇ ਬਾਰੀਕ ਕੰਮ ਦਾ ਕੋਈ ਕਦਰਦਾਨ ਨਹੀਂ।"

ਲੱਧਾ ਸਿੰਘ ਨੇ ਇਸ਼ਾਰਾ ਕੀਤਾ, "ਉੱਠ ਤੇ ਕੀਤਾ ਕੰਮ ਦੇਖ।

ਜੁਗਿੰਦਰ ਸਿੰਘ ਬਣੀ ਪਈ ਚੁਗਾਠ ਤੇ ਚੁਗਾਠ ਨੂੰ ਲੱਗਣ ਵਾਲੇ ਦੋਨੋਂ ਦਰਵਾਜ਼ਿਆਂ ਦੇ ਸਾਹਮਣੇ ਜਾ ਖੜ੍ਹਾ ਹੋਇਆ। ਕਾਲੀ ਸ਼ਾਹ ਟਾਹਲੀ ਦੀ ਲੱਕੜ ਲੱਗੀ ਹੋਈ ਸੀ। ਸੱਥੀ ਨਾਲ ਖੁਰਚ ਖੁਰਚ ਕੇ ਗੁਲਕਾਰੀ ਕੀਤੀ ਹੋਈ ਸੀ, ਚੁਗਾਠ ਉੱਤੇ ਵੀ ਤੇ ਨਾਲ ਹੀ ਬੂਹਿਆਂ ਉੱਤੇ ਵੀ। ਹੋਰ ਧਿਆਨ ਨਾਲ ਦੇਖ ਕੇ ਜੁਗਿੰਦਰ ਸਿੰਘ ਨੇ ਪਛਾਣਿਆ, ਬੂਹਿਆਂ ਦੇ ਵਿਚਕਾਰਲੇ ਹਿੱਸੇ ਵਿਚ ਦੋਨੋਂ ਪਾਸੇ ਗੁਰੂ ਨਾਨਕ, ਮਰਦਾਨਾ ਤੇ ਬਾਲਾ ਦੀਆਂ ਆਕ੍ਰਿਤੀਆਂ ਖੁਦੀਆਂ ਹੋਈਆਂ ਸਨ।

ਜੁਗਿੰਦਰ ਸਿੰਘ ਨੂੰ ਯਾਦ ਆਇਆ, ਉਨ੍ਹਾਂ ਦੇ ਆਪਣੇ ਘਰ ਦੀ ਡਿਉੜੀ ਦਾ ਬਾਹਰਲਾ ਦਰਵਾਜ਼ਾ ਬਿਲਕੁਲ ਇਸੇ ਕਿਸਮ ਦਾ ਬਣਿਆ ਹੋਇਆ ਸੀ। ਇਹ ਵੀ ਯਾਦ ਆਇਆ, ਪਿੰਡ ਦੇ ਕੁਝ ਹੋਰ ਘਰਾਂ ਦੇ ਦਰਵਾਜ਼ੇ ਵੀ ਇਸੇ ਕਿਸਮ ਦੇ ਬਣੇ ਹੋਏ ਸਨ।

"ਉਸਤਾਦ ਜੀ! ਹੁਣ ਕਿਉਂ ਨਹੀਂ ਇਨ੍ਹਾਂ ਚੀਜ਼ਾਂ ਦੇ ਗਾਹਕ ?" ਜੁਗਿੰਦਰ ਸਿੰਘ ਨੇ ਬੱਚਿਆਂ ਦੀ ਜਗਿਆਸਾ ਨਾਲ ਪੁੱਛਿਆ।

"ਮੱਤ ਦਾ ਦੋਸ਼! ਨਜ਼ਰ ਦਾ ਦੋਸ਼! ਮੂੜ੍ਹ-ਮੱਤ ਸੂਰਾਂ ਅੱਗੇ ਮੋਤੀ ਖਿਲਾਰੋ, ਤਾਂ ਸੂਰ ਮੋਤੀ ਚੁਗਣਗੇ ? ਨਹੀਂ ਚੁਗਣਗੇ। ਮੋਤੀਆਂ ਦੇ ਗ੍ਰਾਹਕ ਤਾਂ ਹੰਸ ਹੀ ਹੁੰਦੇ ਐ। ਹੰਸ ਕੁਝ ਪਾਕਿਸਤਾਨ ਚਲੇ ਗਏ। ਕੁਝ ਉਂਜ ਮਰ ਮੁਕ ਗਏ।"

ਫੇਰ ਆਪਣੀ ਥਾਂ ਬੈਠਿਆਂ ਈ ਉਸਤਾਦ ਨੇ ਆਪਣੇ ਮਕਾਨ ਦੇ ਪਿਛਵਾੜੇ ਵੱਲ ਇਸ਼ਾਰਾ ਕੀਤਾ—"ਸਾਡੇ ਪਿੱਛੇ ਸ਼ੇਖਾਂ ਦਾ ਕੂਚਾ ਸੀ। ਪਸ਼ੌਰ ਤੱਕ ਵਪਾਰ ਕਰਦੇ ਸੀ। ਚੰਗਾ ਖਾਂਦੇ, ਚੰਗਾ ਪਹਿਨਦੇ। ਚੰਗੇ, ਖੁੱਲ੍ਹੇ ਤੇ ਉੱਚੇ ਘਰਾਂ ਵਿਚ ਰਹਿੰਦੇ। ਬੂਹੇ, ਬਾਰੀਆਂ ਮੈਥੋਂ ਬਣਵਾਉਂਦੇ। ਨਾਲ ਹੀ ਚੌਧਰੀਆਂ ਦਾ ਮੁਹੱਲਾ ਸੀ। ਜ਼ਿਮੀਂਦਾਰਾ ਕਰਦੇ ਸੀ। ਘੋੜੀਆਂ ਰੱਖਦੇ ਸ਼ਿਕਾਰ ਖੇਡਦੇ। ਘਰ ਉਹ ਵੀ ਸਜਾਵਟੀ ਬਣਵਾਉਂਦੇ। ਇੱਟ-ਚੂਨੇ ਦਾ ਕੰਮ ਵੀ ਉਮਦਾ ਕਰਵਾਉਂਦੇ। ਲੱਕੜ ਦਾ ਕੰਮ ਵੀ ਹੁਨਰਮੰਦੀ ਵਾਲਾ ਚਾਹੁੰਦੇ। ਏਸ ਲੱਧਾ ਸਿੰਘ ਨੇ ਇਨ੍ਹਾਂ ਅੱਖਾਂ ਨਾਲ ਕਦਰਦਾਨੀ ਦੇਖੀ ਐ। ਮਿਹਨਤ ਦਾ ਮੁੱਲ ਵੱਟਿਆ ਐ, ਮੂੰਹ ਮੰਗਿਆ।....ਪਰ ਹੁਣ ਕਾਕਾ! ਜ਼ਮਾਨਾ ਉਲਟੇ ਪਾਸੇ ਚਲ ਪਿਐ।"

ਉਸਤਾਦ ਨੇ ਆਪਣੇ ਅੱਡੇ ਉੱਤੇ ਪਈ ਪੱਗ, ਪੰਜ ਰੁਪਏ ਦਾ ਨੋਟ ਤੇ ਗੁੜ ਦੀ ਪੰਸੇਰੀ ਵੱਲ ਦੇਖਿਆ।

"ਤੂੰ ਮੇਰੇ ਅੱਡੇ ਉੱਤੇ ਪੱਗ ਆ ਧਰੀ ਐ। ਤੇਰੀ ਦਿੱਤੀ ਪੱਗ ਨੂੰ ਕਿੱਦਾਂ ਮੋੜਾਂ ? ਤੂੰ ਹਾਕਮ ਸਿੰਘ ਦਾ ਪੁੱਤ ਐਂ। ਹਾਕਮ ਸਿੰਘ ਨੂੰ ਮੈਂ ਜਾਣਦਾਂ।"

ਫੇਰ ਆਪ ਉਠਿਆ। ਗੁੜ ਦੀ ਪੇਸੀ ਭੰਨੀ। ਇਕ ਰੋੜੀ ਆਪਣੇ ਮੂੰਹ ਵਿਚ ਪਾਈ। ਇਕ ਰੋੜੀ ਮੁੰਡੇ ਦੀ ਹਥੇਲੀ ਉੱਤੇ ਰੱਖੀ।

"ਟੇਕ ਮੱਥਾ ਮੇਰੇ ਅੱਡੇ ਨੂੰ। ਇਹਦੀ ਤੂੰ ਕਦਰ ਕਰਨੀ ਐਂ। ਭੱਜਣਾ ਨਹੀਂ ਵਿੱਚੇ ਕੰਮ ਛੱਡਕੇ। ਇਹ ਬਾਬੇ ਵਿਸ਼ਵਕਰਮਾ ਦਾ ਅੱਡਾ ਐ।"

ਜੁਗਿੰਦਰ ਸਿੰਘ ਨੇ ਅੱਡੇ ਉੱਤੇ ਝੁਕ ਕੇ ਮੱਥਾ ਟੇਕਿਆ। "ਅੱਛਾ! ਤੂੰ ਕੰਮ ਠਹਿਰ ਕੇ ਸ਼ੁਰੂ ਕਰਨਾ ਐ, ਜਾਂ ਅੱਜ ਹੀ ਸ਼ੁਰੂ ਕਰਨਾ ਐ ?"

"ਅੱਜ ਹੀ ਸ਼ੁਰੂ ਕਰਨਾ ਐ।"

"ਚੰਗਾ! ਔਹ ਛੱਪੜ ਦੇਖਦੈਂ ? ਛੱਪੜ 'ਚ ਡੁੱਬੀਆਂ ਪਈਆਂ ਲੱਕੜਾਂ ਦੇਖਦੈਂ ?"

"ਹਾਂ ਜੀ।"

"ਛੱਪੜ 'ਚ ਵੜ ਜਾ। ਜਾਂਦਿਆਂ ਜਿਹੜੀ ਪਹਿਲੀ ਲਟੈਣ ਆਏ, ਉਹਨੂੰ ਧੱਕ ਕੇ ਬਾਹਰ ਕੱਢ ਲਿਆ।"

ਪਾਣੀ ਤਾਂ ਗੋਡੇ ਗੋਡੇ ਹੀ ਨਜ਼ਰ ਆ ਰਿਹਾ ਸੀ। ਗੱਭੇ ਜਾ ਕੇ ਸ਼ਾਇਦ ਲੱਕ ਲੱਕ ਤੱਕ ਹੋਵੇ। ਪਰ ਬਹੁਤੀ ਗਰਮੀ ਪੈ ਰਹੀ ਹੋਣ ਕਾਰਨ ਛੱਪੜ ਦਾ ਪਾਣੀ ਘਟਣ ਨਾਲ ਦਲਦਲ ਜਮ੍ਹਾਂ ਹੋ ਗਈ ਸੀ। ਜੁਗਿੰਦਰ ਸਿੰਘ ਉਸਤਾਦ ਦਾ ਹੁਕਮ ਸੁਣਕੇ ਕੰਬ ਗਿਆ, ਪਰ ਫਸੀ ਨੂੰ ਫਟਕਣ ਕੀ ?

ਪਜਾਮਾ ਲਾਹ ਲਿਆ। ਕਮੀਜ਼ ਅੜੁੰਗ ਲਈ। ਛੱਪੜ ਵਿਚ ਜਾ ਵੜਿਆ। ਅੰਦਰ ਗਿਆ, ਤਾਂ ਪਤਾ ਲੱਗਾ, ਛੱਪੜ ਵਿਚ ਨਜ਼ਰ ਆ ਰਹੀ ਦਲਦਲ ਚੀਕਣੀ ਮਿੱਟੀ ਦੀ ਸੀ, ਜਿਸ ਵਿਚ ਪੈਰ ਧਸਦੇ ਸਨ। ਜੇ ਕਿੱਤੇ ਵਿਚ ਟੋਆ ਹੋਇਆ, ਤਾਂ ਦਲਦਲ ਵਿਚ ਫਸ ਈ ਨਾ ਜਾਵਾਂ ?

ਖੇਰ ਨੂੰ ਡੂੰਘਾ ਟੋਆ ਨਹੀਂ ਸੀ, ਪਰ ਲਟੈਣ ਦਲਦਲ ਵਿਚ ਖੁੱਭੀ ਪਈ ਸੀ। ਹੱਥ ਤਿਲਕਦੇ ਸਨ। ਜੇ ਹੱਥ ਪੈਂਦੇ ਸਨ, ਤਾਂ ਪੈਰ ਫਿਸਲਦੇ ਸਨ।

ਜੁਗਿੰਦਰ ਸਿੰਘ ਨੇ ਅੰਦਰ ਬੈਠੇ ਉਸਤਾਦ ਵੱਲ ਦੇਖਿਆ। ਉਸਤਾਦ ਆਪਣੇ ਧਿਆਨ ਆਰੀ ਤੇਜ਼ ਕਰ ਰਿਹਾ ਸੀ।

"ਕਿੱਥੇ ਆ ਫਸਿਆ ਆਂ ?" ਜੁਗਿੰਦਰ ਸਿੰਘ ਨੇ ਆਪਣੇ ਆਪ ਨੂੰ ਪੁੱਛਿਆ।

ਤਿਲਕਦਾ ਤੇ ਹਫਦਾ ਚੌਦਾਂ ਸਾਲਾਂ ਦਾ ਛੀਟਕਾ ਮੁੰਡਾ ਜੁਗਿੰਦਰ ਸਿੰਘ ਲਟੈਣ ਦੇ ਪਰਲੇ ਪਾਸੇ ਹੋ ਕੇ ਪਾਣੀ ਵਿਚ ਕਿਸੇ ਕਰੜੀ ਥਾਂ ਪੈਰ ਅੜਾਉਣ ਵਿਚ ਕਾਮਯਾਬ ਹੋ ਗਿਆ। ਲਟੈਣ ਨੂੰ ਦੋਨਾਂ ਹੱਥਾਂ ਨਾਲ ਧੱਕਿਆ। ਲੱਕੜ ਥੋੜ੍ਹੀ ਹਿੱਲੀ। ਫੇਰ ਆਪਣੀ ਥਾਂ ਆ ਗਈ। ਜੁਗਿੰਦਰ ਸਿੰਘ ਨੇ ਦੋ ਤਿੰਨ ਵਾਰ ਦੋਨਾਂ ਹੱਥਾਂ ਨਾਲ ਲੱਕੜ ਧੱਕੀ। ਆਪਣੀ ਥਾਂ ਤੋਂ ਇਕ ਵਾਰ ਹਿਲਣ ਦੀ ਦੇਰ ਸੀ, ਗੋਲ ਤੇ ਮਲੈਮ ਹੋ ਚੁੱਕੀ ਲੱਕੜ ਜੁਗਿੰਦਰ ਦੇ ਧੱਕਿਆਂ ਨਾਲ ਗੋਲ ਪਹੀਏ ਵਾਂਗ ਬਾਹਰ ਨੂੰ ਤੁਰ ਪਈ।

ਦਸ ਫੁੱਟ ਲੰਮੀ ਤੇ ਢਾਈ ਫੁੱਟ ਮੋਟੀ ਲੱਕੜ ਬਾਹਰ ਆਈ, ਤਾਂ ਜੁਗਿੰਦਰ ਸਿੰਘ ਨੇ ਆਪਣੀ ਸਫਲਤਾ ਦੀ ਖਬਰ ਉਸਤਾਦ ਨੂੰ ਦਿੱਤੀ।

"ਉਹਨੂੰ ਸਾਫ਼ ਕਰ। ਚਿੱਕੜ ਲਾਹ। ਜਿੱਦਾਂ ਮੱਝ ਨਹਾਈ ਦੀ ਐ, ਏਦਾਂ ਇਹਦੀ ਸੇਵਾ ਕਰ। ਇਹ ਮਿਸਤਰੀ ਦਾ ਸੋਨਾ ਐ। ਪਾਣੀ ਵਿਚ ਪਈ ਪਈ ਸੁੱਕ ਕੇ ਲੋਹਾ ਬਣ ਚੁੱਕੀ ਹੈ ਟਾਹਲੀ। ਜਿੱਦਾਂ ਸੁਨਿਆਰ ਗਹਿਣਾ ਘੜਦਾ ਐ, ਏਦਾਂ ਆਪਾਂ ਇਹਦੇ ਵਿਚੋਂ ਚੁਗਾਠਾਂ ਤੇ ਪੱਲੇ ਘੜਾਂਗੇ। ਪਰ ਸੋਨਾ ਪਹਿਲਾਂ ਸਾਫ਼ ਕਰੀਦੈ। ਇਹਦੀ ਮੈਲ ਲਾਹ। ਔਹ ਪਈ ਐ ਇੱਥੇ ਬਾਲਟੀ। ਲੱਜ ਵੀ ਪਈ ਐ। ਖੂਹੀ ਚੋਂ ਪਾਣੀ ਕੱਢ, ਤੇ ਲਟੈਣ ਨੂੰ ਧੋ। ਮੱਝ ਵਾਂਗ ਇਹਦਾ ਪਿੰਡਾ ਲਿਸ਼ਕੇ। ਫੇਰ ਆਪਾਂ ਦੋਵੇਂ ਰਲ ਕੇ ਇਹਨੂੰ ਵਿਉਤਾਂਗੇ। ਚੀਰਾਂਗੇ। ਛਿੱਲਾਂਗੇ। ਰੰਦਾਂਗੇ। ਰੰਗ ਬਰੰਗੀਆਂ ਸ਼ਕਲਾਂ ਕੱਢਾਂਗੇ ਇਹਦੇ ਵਿਚੋਂ। ਸੁਣਿਐ ? ਜਾ ਲੱਕੜ ਦੀ ਸੇਵਾ ਕਰ।"

ਜੁਗਿੰਦਰ ਸਿੰਘ ਦੇ ਦੋ ਘੰਟੇ ਲੱਗ ਗਏ, ਲੱਕੜ ਦਾ ਚਿੱਕੜ ਲਾਹੁੰਦਿਆਂ। ਪੂਰੀ ਸਫਾਈ ਕਰਨ ਲਈ ਲੱਕੜ ਨੂੰ ਕਦੇ ਅੱਗੇ ਨੂੰ ਧੱਕਦਾ। ਕਦੇ ਪਿੱਛੇ ਨੂੰ। ਤਿਰਕਾਲਾਂ ਪੈ ਗਈਆਂ।

ਜੁਗਿੰਦਰ ਸਿੰਘ ਨੇ ਪਿੰਡ ਮੁੜਨਾ ਸੀ। ਡਰਦਿਆਂ ਡਰਦਿਆਂ ਉਸਤਾਦ ਨੂੰ ਪੁਛਿਆ—

"ਉਸਤਾਦ ਜੀ ਮੈਂ ਜਾਵਾਂ ਪਿੰਡ ਨੂੰ ?"

"ਹਾਂ, ਜਾਹ! ਕਲ੍ਹ ਸਾਹਜਰੇ ਆ ਜਾਈਂ। ਇਹ ਲੱਕੜ ਚੀਰਨੀ ਐ।"

"ਅੱਛਾ ਜੀ!"

ਜੁਗਿੰਦਰ ਸਿੰਘ ਕੰਮ ਤਾਂ ਹਾਕਮ ਸਿੰਘ ਨਾਲ ਵੀ ਕਰਵਾਉਂਦਾ ਰਿਹਾ ਸੀ, ਉਦੋਂ ਵੀ ਜਦੋਂ ਸਕੂਲ ਪੜ੍ਹਨ ਜਾਂਦਾ ਸੀ, ਪਿਛੋਂ ਦੋ ਸਾਲ ਤੋਂ ਵੀ, ਜਦੋਂ ਤੋਂ ਸਕੂਲ ਛੱਡ ਕੇ ਘਰ ਬੈਠਾ ਸੀ, ਪਰ ਅੱਜ ਵਰਗਾ ਅਨੁਭਵ ਪਹਿਲੀ ਵਾਰ ਹੋਇਆ ਸੀ। ਸਿਆਣਿਆਂ ਤੋਂ ਸੁਣੀ ਹੋਈ ਗੱਲ ਅੱਜ ਪਹਿਲੀ ਵਾਰ ਸਮਝ ਆਈ ਕਿ ਜ਼ਿੰਦਗੀ ਦੀ ਔਖਿਆਈ ਦਾ ਅਸਲ ਗਿਆਨ ਉਦੋਂ ਹੀ ਹੁੰਦਾ ਐ, ਜਦੋਂ ਬੇਗਾਨੇ ਪੁੱਤਾਂ ਨਾਲ ਵਾਹ ਪੈਂਦਾ ਹੈ। ਉਸਤਾਦ ਨੂੰ ਗੁਰੂ ਤਾਂ ਆਪਣਾ ਹੀ ਬਣਾਇਆ ਸੀ, ਪਰ ਉਸਤਾਦ ਜੁਗਿੰਦਰ ਸਿੰਘ ਦਾ ਪਿਉ ਨਹੀਂ ਸੀ, ਬੇਗਾਨਾ ਪੁੱਤ ਸੀ ਜਿਸਨੇ ਪਹਿਲੇ ਹੀ ਦਿਨ ਗਿਆਨ ਕਰਾ ਦਿੱਤਾ ਸੀ, ਜੇ ਕੰਮ ਸਿਖਣਾ ਐ, ਤਾਂ ਔਖਿਆਈ ਵੀ ਝੱਲਣ ਲਈ ਤਿਆਰ ਹੋ।

ਅਗਲੇ ਦਿਨ ਪਹੁੰਚਿਆ, ਤਾਂ ਉਸਤਾਦ ਉਠਿਆ। ਗਿੱਠਾਂ ਨਾਲ ਲੱਕੜ ਨਾਪੀ।

"ਇਥੋਂ ਤੱਕ ਚੁਗਾਠਾਂ ਦੀਆਂ ਲੰਮੀਆਂ ਲੱਕੜਾਂ ਕੱਢਾਂਗੇ। ਪੱਲਿਆਂ ਦੀਆਂ ਲਰਾਂ ਵੀ। ਔਹ ਬਾਕੀ ਹਿੱਸੇ ਵਿਚੋਂ ਪੱਲਿਆਂ ਦੇ ਦਿਲਿਆਂ ਦੇ ਫੱਟੇ ਚੀਰਾਂਗੇ। ਤੂੰ ਐਥੋਂ ਮੋਢਾ ਪਾ।"

ਲੱਧਾ ਸਿੰਘ ਨੇ ਲੱਕੜ ਉੱਤੇ ਪੈਨਸਿਲ ਨਾਲ ਨਿਸ਼ਾਨ ਲਾਇਆ—

ਪੈਨਸਿਲ ਮੁੜਕੇ ਕੰਨ ਦੇ ਉੱਪਰਲੇ ਪਾਸੇ ਅੜੁੰਗ ਲਈ।

ਅੰਦਰ ਆਕੇ ਲੱਧਾ ਸਿੰਘ ਨੇ ਲੰਬੀ ਆਰੀ ਜੁਗਿੰਦਰ ਸਿੰਘ ਨੂੰ ਫੜਾਈ। ਇਹ ਉਹ ਆਰੀ ਨਹੀਂ ਸੀ, ਜਿਹੜੀ ਉਸਤਾਦ ਕਲ੍ਹ ਤਿੱਖੀ ਕਰ ਰਿਹਾ ਸੀ। ਉਸਤਾਦ ਦੇ ਸੰਦਾਂ ਵਾਲੇ ਫੱਟ ਉੱਤੇ ਪਈ ਇਕ ਹੋਰ ਤਿੰਨ ਫੁੱਟ ਲੰਬੀ ਆਰੀ ਸੀ। ਜੁਗਿੰਦਰ ਸਿੰਘ ਨੇ ਦੇਖਿਆ, ਇਸ ਆਰੀ ਦੇ ਦੰਦੇ ਵੀ ਤਾਜ਼ੇ ਤਾਜ਼ੇ ਤਿੱਖੇ ਕੀਤੇ ਹੋਏ ਸਨ।

"ਔਹ ਲੱਕੜੀ ਦੀ ਮੁੱਧੀ ਚਿਤੜਾਂ ਹੇਠ ਲੈ ਲੈ। ਇਹਦੇ ਤੇ ਬੈਠਕੇ ਆਰੀ ਚਲਾ। ਲੱਕੜ ਦੇ ਦੋ ਮੋਛੇ ਕਰ ਦੇ।"

ਲੱਕੜ ਨੂੰ ਤਿੱਖੇ ਚਮਕਦੇ ਦੰਦਿਆਂ ਵਾਲੀ ਆਰੀ ਲਾਈ, ਤਾਂ ਆਰੀ ਇਉਂ ਲੱਕੜ ਉੱਤੇ ਤਿਲਕੀ, ਜਿਵੇਂ ਇਹ ਲੱਕੜ ਨਹੀਂ ਲੋਹਾ ਹੈ। ਜ਼ੋਰ ਲਾ ਕੇ ਆਰੀ ਦੇ ਦੰਦੇ ਲੱਕੜ ਵਿਚ ਚੋਭੇ। ਆਰੀ ਖਿੱਚੀ। ਨਾਲ ਹੀ ਜੁਗਿੰਦਰ ਸਿੰਘ ਦੀਆਂ ਆਂਦਰਾਂ ਖਿੱਚੀਆਂ ਗਈਆਂ।

"ਇਹ ਲੋਹੇ ਵਾਂਗ ਕਰੜੀ ਦੋ ਢਾਈ ਫੁੱਟ ਮੋਟੀ ਲੱਕੜੀ ਮੈਂ ਕਿੱਦਾਂ ਚੀਰੂੰਗਾ ?"

ਪਰ ਲੱਕੜ ਵਿਚ ਖੁੱਭ ਕੇ ਆਰੀ ਜਦੋਂ ਲੱਕੜ ਨੂੰ ਕੱਟਣ ਲੱਗ ਪਈ, ਤਾਂ ਜ਼ੋਰ ਤਾਂ ਭਾਵੇਂ ਬਾਹਾਂ ਤੋਂ ਹਿੱਕ ਤੱਕ ਤੇ ਹਿੱਕ ਤੋਂ ਆਂਦਰਾਂ ਤੱਕ ਲੱਗ ਰਿਹਾ ਸੀ, ਪਰ ਚੀਰੀ ਜਾ ਰਹੀ ਲੱਕੜੀ ਦੀ ਮਹਿਕ ਤੇ ਚਲ ਰਹੀ ਆਰੀ ਦੀ ਵਾਢ ਨਾਲ ਜੁਗਿੰਦਰ ਸਿੰਘ ਨੂੰ ਸੁਆਦ ਆਉਣ ਲੱਗ ਪਿਆ।

ਪਸੀਨੇ ਚਲਦੇ ਰਹੇ। ਸਾਹ ਚੜ੍ਹਦਾ ਰਿਹਾ। ਪਿਆਸ

ਲਗਦੀ ਰਹੀ। ਪਿਆਸ ਬੁਝਾਉਣ ਲਈ ਪਾਣੀ ਪੀਤਾ ਜਾਂਦਾ ਰਿਹਾ। ਬਾਹਾਂ ਵਿੱਚ ਖੱਲੀਆਂ ਪੈਂਦੀਆਂ ਰਹੀਆਂ, ਪਰ ਲੱਕੜੀ ਦੀ ਵਾਢ ਤੇ ਆਰੀ ਦੀ ਆਵਾਜ਼ ਜੁਗਿੰਦਰ ਸਿੰਘ ਨੂੰ ਨਸ਼ਾ ਚੜ੍ਹਾਈ ਗਈ।

ਦੋ ਘੰਟਿਆਂ ਵਿਚ ਉਸਨੇ ਲੱਕੜ ਦੇ ਮੋਛੇ ਪਾ ਦਿੱਤੇ ਸਨ। ਥੱਕੇ-ਟੁੱਟੇ ਜੁਗਿੰਦਰ ਨੇ ਚੀਰੀ ਗਈ ਲੱਕੜ ਦੀਆਂ ਕਾਫੀ-ਰੰਗੀਆਂ ਠੋਕਰਾਂ ਉੱਤੇ ਪਿਆਰ ਨਾਲ ਹੱਥ ਫੇਰਿਆ।

"ਕਿੰਨੀ ਸੋਹਣੀ ਲੱਕੜ ਐ। ਸੁੱਕੀ ਹੋਈ ਮਲੈਮ। ਪਰ ਲੋਹੇ ਵਰਗੀ ਪੱਕੀ। ਕਿੰਨਾ ਸੋਹਣਾ ਮੁਸ਼ਕੀ ਰੰਗ ਐ।" ਜੁਗਿੰਦਰ ਸਿੰਘ ਆਪਣੇ ਆਪ ਨਾਲ ਹੀ ਗੱਲਾਂ ਕਰ ਰਿਹਾ ਸੀ।

ਦੁਪਹਿਰਾ ਹੋ ਗਿਆ ਸੀ। ਘਰੋਂ ਲਿਆਂਦੀ ਰੋਟੀ ਖਾਣ ਨੂੰ ਜੀਅ ਕੀਤਾ। ਉਸਤਾਦ ਨੂੰ ਪੁੱਛਿਆ।

"ਖਾ ਪੁੱਤ! ਰੋਟੀ ਨਹੀਂ ਖਾਣੀ, ਤਾਂ ਕੰਮ ਕਾਹਦੇ ਲਈ ਕਰਨੈਂ ?"

ਫੇਰ ਆਪ ਬੋਲਿਆ, "ਮੈਂ ਦੋ ਵੇਲੇ ਹੀ ਰੋਟੀ ਖਾਨਾਂ। ਸਵੇਰੇ ਤਿਕਾਲਾਂ। ਖਾ। ਥੱਕ ਗਿਆ ਹੋਣੈਂ।"

ਰੋਟੀ ਖਾਧੀ ਗਈ, ਤਾਂ ਮਹਿਸੂਸ ਹੋਇਆ, ਸਰੀਰ ਦਾ ਅੰਗ-ਅੰਗ ਥੱਕਿਆ ਹੋਇਆ ਹੈ। ਲੱਕੜ ਦੇ ਦੋ ਟੁਕੜੇ ਕਰਨ ਦੇ ਜੋਸ਼ ਵਿਚ ਥਕਾਵਟ ਭੁੱਲੀ ਰਹੀ। ਹੁਣ ਢਿੱਡ ਭਰਨ ਤੋਂ ਬਾਅਦ ਸਰੀਰ ਸੁਸਤਾ ਰਿਹਾ ਸੀ। ਜੀਅ ਕੀਤਾ, ਕਾਰਖਾਨੇ ਦੇ ਕੱਚੇ ਫਰਸ਼ ਉੱਤੇ ਲੇਟ ਜਾਏ। ਪਰ ਉਸਤਾਦ ਤਾਂ ਕੰਮ ਕਰ ਰਿਹਾ ਸੀ। ਉਹ ਤਾਂ ਵਿਹਲਾ ਬਹਿੰਦਾ ਈ ਨਹੀਂ ਸੀ। ਦਾਤੀਆਂ ਨੂੰ ਲੱਗਣ ਵਾਲੀਆਂ ਲੱਕੜ ਦੀਆਂ ਹੱਥੀਆਂ ਘੜ ਰਿਹਾ ਸੀ। ਥੋੜ੍ਹਾ ਆਰਾਮ ਕਰਕੇ ਜੁਗਿੰਦਰ ਸਿੰਘ ਨੇ ਪੁੱਛਿਆ—

"ਉਸਤਾਦ ਜੀ! ਹੁਣ ਕੀ ਕਰਨਾ ਐ ?"

"ਹੁਣ ਤੂੰ ਬੂਹਿਆਂ ਲਈ ਫੱਟੀਆਂ ਚੀਰਨੀਆਂ ਐ। ਆ ਬਾਹਰ ਚੱਲੀਏ।" ਉਸਤਾਦ ਨੇ ਐਤਕੀਂ ਲੱਕੜ ਨਾਪਣ ਵਾਲਾ ਫੁੱਟਾ ਨਾਲ ਲੈ ਲਿਆ।

"ਪੁੱਤਰ! ਛੋਟਾ ਮੋਛਾ ਖੜ੍ਹਾ ਕਰ।"

ਜੁਗਿੰਦਰ ਸਿੰਘ ਨੇ ਕਾਫੀ ਔਖਿਆਈ ਨਾਲ ਤਿੰਨ ਫੁੱਟ ਲੰਬਾ ਤੇ ਢਾਈ ਫੁੱਟ ਮੋਟਾ ਟੋਟਾ ਖੜ੍ਹਾ ਕੀਤਾ। ਉਸਤਾਦ ਨੇ ਕੰਨ ਵਿਚ ਟੰਗੀ ਪੈਨਸਿਲ ਕੱਢੀ, ਤੇ ਲੱਕੜੀ ਦੀ ਠੋਕਰ ਉੱਤੇ ਡੇਢ ਡੇਢ ਇੰਚ ਮੋਟੀਆਂ ਫੱਟੀਆਂ ਚੀਰਨ ਲਈ ਨਿਸ਼ਾਨ ਲਾਏ।

"ਲੈ ਬਈ ਜੁਆਨਾ। ਵਾਹਿਗੁਰੂ ਦਾ ਨਾਮ ਲੈ, ਤੇ ਆਪਣੀ ਆਰੀ ਰੱਖ ਲੱਕੜ ਉੱਤੇ।"

ਜੁਗਿੰਦਰ ਸਿੰਘ ਹੁਣ ਏਸ ਲੱਕੜ ਦੇ ਸੁਭਾਅ ਤੋਂ ਵਾਕਿਫ਼ ਹੋ ਗਿਆ ਸੀ। ਆਰੀ ਨੂੰ ਤਿਲਕਣ ਨਹੀਂ ਦਿੱਤਾ। ਪੈਨਸਿਲ ਦੇ ਨਿਸ਼ਾਨ ਉੱਤੇ ਆਰੀ ਰੱਖ ਕੇ ਜਦੋਂ ਹੱਥੀ ਖਿੱਚੀ, ਤਾਂ ਦੰਦੇ ਲੱਕੜੀ ਵਿਚ ਇਉਂ ਖੁੱਭੇ, ਜਿਵੇਂ ਇਹ ਪੋਲਾ ਖਰਬੂਜ਼ਾ ਹੋਵੇ। ਆਰੀ ਘਸਰ ਘਸਰ ਕਰਦੀ ਰਹੀ। ਕਾਲਾ-ਭੂਰਾ ਬੂਰਾ ਜੁਗਿੰਦਰ ਦੇ ਪੈਰਾਂ ਵਿਚ ਕਿਰਦਾ ਰਿਹਾ। ਤਿਰਕਾਲਾਂ ਪਈਆਂ। ਪਿੰਡ ਨੂੰ ਗਿਆ। ਸਵੇਰੇ ਪਿੰਡੋਂ ਆ ਕੇ ਅਗਲੀ ਸਵੇਰੇ ਫੇਰ ਆਰੀ ਨੇ ਘਸਰ ਘਸਰ ਕੀਤੀ। ਅਗਲੀਆਂ ਤਿਰਕਾਲਾਂ ਤੱਕ ਲੱਕੜ ਅਨੇਕ ਫੱਟਿਆਂ ਦਾ ਰੂਪ ਧਾਰ ਚੁੱਕੀ ਸੀ। ਜੁਗਿੰਦਰ ਸਿੰਘ ਨੂੰ ਆਪਣੀ ਇਸ ਸਫਲਤਾ ਦਾ ਵੀ ਆਨੰਦ ਆਇਆ।

"ਛੱਪੜ ਵਿਚ ਖੁੱਭੀ ਪਈ ਲਟੈਣ ਦੇਖਕੇ ਕੌਣ ਕਹਿ ਸਕਦਾ ਸੀ, ਇਸ ਵਿਚੋਂ ਏਨੇ ਚੌੜੇ ਤੇ ਲੰਬੇ ਫੱਟ ਨਿਕਲਣਗੇ? ਫੱਟ ਵੀ ਬਹੁਤ ਮਜ਼ਬੂਤ। ਟੰਨ ਟੰਨ ਕਰਦੇ। ਗੰਦੇ ਨਹੀਂ ਹੋਏ। ਫੇਰ ਵੀ ਹੱਥ ਲਾਇਆ ਮਲਾਇਮ ਲਗਦੇ ਐ।" ਜੁਗਿੰਦਰ ਸਿੰਘ ਅੱਜ ਵੀ ਮਨ ਨਾਲ ਗੱਲਾਂ ਕਰ ਰਿਹਾ ਸੀ।

ਇਕ ਫੱਟਾ ਚੁੱਕ ਕੇ ਲੱਧਾ ਸਿੰਘ ਨੂੰ ਦਿਖਾਇਆ। ਲੱਧਾ ਸਿੰਘ ਇਉਂ ਹੱਸਿਆ, ਜਿਵੇਂ ਨਿੱਕਾ ਬੱਚਾ ਨਵੀਂ-ਨਵੇਲੀ ਮਨ-ਪਸੰਦ ਚੀਜ਼ ਹਾਸਲ ਕਰਕੇ ਹੱਸਦਾ ਐ। ਉਸਤਾਦ ਨੇ ਵੀ ਫੱਟ ਦੀ ਪੱਧਰ ਉੱਤੇ ਹੱਥ ਫੇਰਿਆ। ਫੱਟ ਦੀ ਡੇਢ ਇੰਚ ਮੋਟੀ ਧਾਰ ਨੂੰ ਆਪਣੇ ਸਾਹਮਣੇ ਕਰਕੇ ਇਕ ਅੱਖ ਮੀਟੀ, ਤੇ ਫੱਟ ਦੀ ਪੱਧਰ ਫੇਰ ਜਾਂਚੀ। ਲੋਹੇ ਦਾ ਗੁਣੀਆ ਲੈ ਕੇ ਗੁਣੀਏ ਨਾਲ ਵੀ ਫੱਟ ਦੀਆਂ ਧਾਰਾਂ ਨਾਪੀਆਂ।

"ਬਹੁਤ ਉਮਦਾ ਫੱਟਾ ਨਿਕਲਿਆ ਐ। ਕੋਈ ਵਿੰਗ ਵੱਲ ਨਹੀਂ। ਨਾ ਕਿਤੋਂ ਚੁੱਥਾ ਐ, ਨਾ ਕਿਤੇ ਲੱਕਾ ਐ। ਸ਼ਾਬਾਸ਼ ਜੁਆਨੋਂ। ਤੂੰ ਦਿਲ ਲਾ ਕੇ ਕੰਮ ਕਰਦੈਂ।" ਲੱਧਾ ਸਿੰਘ ਗੁਣੀਏ ਦੀ ਪੱਤੀ ਫੱਟ ਉੱਤੇ ਮਾਰ ਮਾਰ ਕੇ ਲੱਕੜ ਦੀ ਆਵਾਜ਼ ਸੁਣ ਰਿਹਾ ਸੀ, "ਬਹੁਤ ਉਮਦਾ ਮਾਲ ਐ। ਮੈਂ ਵੀਹਾਂ ਕੋਹਾਂ ਤੋਂ ਇਹ ਟਾਹਲੀਆਂ ਚੁਣ ਕੇ ਲਿਆਇਆ ਸੀ। ਉਨ੍ਹਾਂ ਪਿੰਡਾਂ ਦੀ ਮਿੱਟੀ ਚੰਗੀ ਐ। ਟਾਹਲੀਆਂ ਕਾਲੀਆਂ ਸ਼ਾਹ ਨਿਕਲਦੀਆਂ। ਵਿੰਗੀਆਂ ਟੇਢੀਆਂ ਵੀ ਨਹੀਂ। ਸਿੱਧੀਆਂ ਸਤੋਰ। ਤਨੇ ਵਾਹ ਵਾ ਮੋਟੇ। ਚੀਰੋ ਤਾਂ ਰਗਾਂ ਵੀ ਬਿਲਕੁਲ ਸਿੱਧੀਆਂ। ਜੁਗਿੰਦਰਾ! ਦੇਖਦਾ ਪਿਐਂ ਫੱਟ ਦੀਆਂ ਰਗਾਂ।" ਉਸਤਾਦ ਨੇ ਫੱਟ ਦੀ ਪੱਧਰ ਵਿਚੋਂ ਨਜ਼ਰ ਆਉਂਦੀਆਂ ਲੱਕੜ ਦੀਆਂ ਧਾਰੀਆਂ ਦਿਖਾਈਆਂ, "ਜਿੱਦਾਂ ਬੰਦੇ ਦੇ ਸਰੀਰ ਵਿਚ ਨਾੜੀਆਂ ਤੇ ਨਸਾਂ ਹੁੰਦੀਆਂ, ਇੱਦਾਂ ਹੀ ਲੱਕੜ ਵਿੱਚ ਵੀ ਰਗਾਂ ਹੁੰਦੀਆਂ। ਲੱਕੜ ਦਾ ਰੰਗ ਤੇ ਲੱਕੜ ਦੀਆਂ ਰਗਾਂ ਦਸ ਦਿੰਦੀਆਂ ਐ, ਇਹ ਸ਼ਰੀਫ਼ ਲੱਕੜ ਐ ਕਿ ਬੁਰੀ ਲੱਕੜ ਐ ? ਇਹ ਵੱਟ ਖਾਏਗੀ ਕਿ ਸਿੱਧੀ ਤੇ ਪੱਧਰੀ ਰਹੇਗੀ। ਸਾਡੀ ਇਹ ਲੱਕੜ ਆਪਣੀ ਇੱਜ਼ਤ ਵੀ ਕਾਇਮ ਰੱਖੇਗੀ ਤੇ ਮਿਸਤਰੀ ਦੀ ਸੋਭਾ ਵੀ ਵਧਾਏਗੀ।" ਉਸਤਾਦ ਨੇ ਫੱਟਾ ਇਕ ਵਾਰ ਫੇਰ ਟੁਣਕਾਇਆ।

"ਐਉਂ ਕਰ। ਇਹਨੂੰ ਔਸ ਨੁਕਰ ਵਿਚ ਬਿਲਕੁਲ ਪੱਧਰੀ ਥਾਂ ਚੌੜੇ-ਦਾਅ ਲਿਟਾ ਦੇ। ਇਹ ਸਾਹ ਲਵੇ ਤੇ ਆਰਾਮ ਕਰੇ। ਇਹਨੇ ਆਪਣੀ ਭੜਾਸ ਕੱਢਣੀ ਐ। ਚੁੱਕ ਪੁੱਤ। ਇਹਨੂੰ

ਆਪਾਂ ਬਹੁਤ ਤੰਗ ਕਰ ਲਿਆ ਐ। ਇਹਨੂੰ ਚੈਨ ਲੈਣ ਦੇ। ਬਾਕੀ ਫੱਟ ਵੀ ਇਹਦੇ ਉੱਤੇ ਬਿਲਕੁਲ ਸਿੱਧਿ ਟਿਕਾ। ਇਕ ਫੱਟ ਉੱਤੇ ਦੂਜਾ ਫੱਟਾ। ਵਿੰਗੇ ਤਾਂ ਉਂ ਵੀ ਨਹੀਂ ਇਹ ਹੋਣ ਵਾਲੇ। ਪਰ ਜੇ ਚਾਰ ਦਿਨ ਪੱਧਰੇ ਥਾਂ ਲੇਟਣਗੇ, ਹਵਾ ਖਾਣਗੇ, ਤਾਂ ਇਹ ਬਿਲਕੁਲ ਵੀ ਵੱਟ ਨਹੀਂ ਖਾਣਗੇ।"

ਜੁਗਿੰਦਰ ਸਿੰਘ ਨੇ ਸਾਰੇ ਫੱਟ ਅੰਦਰ ਲਿਆ ਕੇ ਟੇਕਣ ਲਾ ਦਿੱਤੀ।

ਅਗਲੇ ਦਿਨ ਕਾਰਖਾਨੇ ਗਿਆ, ਤਾਂ ਲੱਧਾ ਸਿੰਘ ਸੱਤ ਫੁੱਟ ਲੰਬੇ ਮੋਛੇ ਵਿਚੋਂ ਦਰਵਾਜਿਆਂ ਦੀਆਂ ਚੁਗਾਠਾਂ ਦੀਆਂ ਲੱਕੜਾਂ ਤੇ ਦਰਵਾਜਿਆਂ ਦੇ ਚੁਫੇਰੇ ਦੀਆਂ ਲਰਾਂ ਕੱਢਣ ਦੀਆਂ ਵਿਉਂਤਾਂ ਬਣਾ ਰਿਹਾ ਸੀ।

"ਜੁਗਿੰਦਰਾ! ਅੱਜ ਆਪਾਂ ਬਾਹਰ ਅੱਡਾ ਗੱਡਣਾ ਐ। ਅੱਡੇ ਨਾਲ ਵੱਡੀ ਲੱਕੜ ਤਿਰਛੀ ਖੜੀ ਕਰਕੇ ਆਪਾਂ ਦੋਵੇਂ ਇਹਨੂੰ ਫਰਨਾਹੀ ਨਾਲ ਚੀਰਾਂਗੇ।"

ਇਹ ਕੰਮ ਪਿੰਡ ਵਿਚ ਜੁਗਿੰਦਰ ਆਪਣੇ ਪਿਤਾ ਹਾਕਮ ਸਿੰਘ ਨਾਲ ਕਰਦਾ ਰਿਹਾ ਸੀ। ਹਾਕਮ ਸਿੰਘ ਬਾਹਰ ਖੁੱਲ੍ਹੇ ਵਿਹੜੇ ਵਿਚ ਮੰਜੀ ਦੀ ਚੌਖਟ ਵਾਂਗ ਬਣਾਇਆ ਅੱਡਾ ਗੱਡ ਲੈਂਦਾ। ਚੀਰਨ ਵਾਲੀ ਲੰਬੀ ਭਾਰੀ ਲੱਕੜ ਦੀ ਢੋਅ ਇਸੇ ਅੱਡੇ ਨਾਲ ਲਾ ਦਿੰਦਾ। ਲੱਕੜ ਇਉਂ ਖੜੇ ਜਾਂਦੀ, ਜਿਵੇਂ ਇਨਸਾਨ ਕੰਧ ਨਾਲ ਢੋ ਲਾ ਕੇ ਖੜ੍ਹਦਾ ਐ। ਅੱਡੇ ਨਾਲ ਦਾਲਵੀਂ ਖੜ੍ਹੀ ਲੱਕੜ ਉੱਤੇ ਪੈਰ ਟਿਕਾਉਣ ਲਈ ਟੱਕ ਲਾ ਲੈਂਦਾ। ਲੰਬੀ ਫਰਨਾਹੀ ਲੈ ਕੇ ਲੱਕੜ ਉੱਤੇ ਚੜ੍ਹ ਜਾਂਦਾ। ਫਰਨਾਹੀ ਵਿਚਲੀ ਲੰਬੀ ਆਰੀ ਲੱਕੜ ਦੇ ਸਿਰ ਵਿੱਚ ਖੋਭ ਕੇ ਜੁਗਿੰਦਰ ਨੂੰ ਕਹਿੰਦਾ, "ਲੈ ਬਈ ਪੁੱਤ! ਮੈਂ ਫਰਨਾਹੀ ਧੱਕੂੰਗਾ। ਤੂੰ ਹੇਠਾਂ ਨੂੰ ਖਿੱਚੀਂ।"

ਇਉਂ ਪਿਉ ਪੁੱਤ ਮਾਲਕ ਦੀ ਲਿਆਂਦੀ ਫਲਾਹੀ, ਕਿੱਕਰ ਜਾਂ ਸ਼ਹਿਤੂਤ ਦੀ ਲੰਬੀ ਲੱਕੜ ਵਿਚੋਂ ਹਲ ਦੇ ਮੁੰਨੇ ਦੀ ਲੱਕੜ, ਪੰਜਾਲੀ ਦੇ ਜੰਗਲੇ ਦੀ ਲੱਕੜ ਅਤੇ ਸੁਹਾਗੇ ਦਾ ਪੱਧਰਾ, ਭਾਰਾ ਤੇ ਮੋਟਾ ਫੱਟਾ ਕੱਢਦੇ।

ਅੱਜ ਲੱਧਾ ਸਿੰਘ ਸੱਤ ਫੁੱਟ ਲੰਬੇ ਤੇ ਢਾਈ ਫੁੱਟ ਮੋਟੇ ਮੋਛੇ ਦੀ ਲੱਕੜ ਚੀਰਨ ਦੀ ਜਿਹੜੀ ਵਿਉਂਤ ਜੁਗਿੰਦਰ ਸਿੰਘ ਨੂੰ ਦੱਸ ਰਿਹਾ ਸੀ, ਇਹ ਹੁਣ ਤੱਕ ਕੀਤੇ ਕੰਮਾਂ ਤੋਂ ਨਵਾਂ ਵੀ ਸੀ, ਤੇ ਵੱਧ ਔਖਾ ਵੀ। ਪਰ ਜੁਗਿੰਦਰ ਸਿੰਘ ਨੂੰ ਲੱਧਾ ਸਿੰਘ ਨਾਲ ਹੁਣ ਸਭ ਕੰਮ ਕਰਨੇ ਚੰਗੇ ਲੱਗਣ ਲੱਗ ਪਏ ਸਨ।

ਅੱਡਾ ਗੱਡਿਆ ਗਿਆ। ਪਰ ਸੱਤ ਫੁੱਟ ਲੰਬੀ ਲਟੈਣ ਖੜ੍ਹੀ ਕਰਨੀ ਉਸਤਾਦ ਸ਼ਾਗਿਰਦ ਦੋਨਾਂ ਲਈ ਸੰਭਵ ਨਹੀਂ ਸੀ।

"ਝੱਟ ਠਹਿਰ ਜਾ। ਚਾਰ ਆਦਮੀ ਆ ਜਾਣ। ਰਲ ਕੇ ਇਹਨੂੰ ਖੜ੍ਹਦੀ ਕਰਾਂਗੇ। ਫੇਰ ਜਾਂ ਇਹ ਨਹੀਂ, ਜਾਂ ਆਪਾਂ ਨਹੀਂ।" ਲੱਧਾ ਸਿੰਘ ਬੱਚਿਆਂ ਵਾਂਗ ਇਕ ਵਾਰ ਫੇਰ ਹੱਸਿਆ, "ਫੇਰ ਜਾਂ ਇਹ ਨਹੀਂ, ਜਾਂ ਆਪਾਂ ਨਹੀਂ। ਕਿੱਥੇ ਜਾਏਗੀ ਇਹ ਸਾਥੋਂ ਬਚਕੇ ? ਫਰਨਾਹੀ ਦੇ ਦੰਦੇ ਮੈਂ ਤਿੱਖੇ ਕੀਤੇ ਹੋਏ ਐ। ਦਮਕਾਂ ਮਾਰਦੇ ਐ ਫਰਨਾਹੀ ਦੇ ਦੰਦੇ। ਫਰਨਾਹੀ ਦੀਆਂ ਬਾਹੀਆਂ ਮੈਂ ਕੱਸੀਆਂ ਹੋਈਆਂ, ਨਵੀਆਂ ਫਾੜੀਆਂ ਲਾ ਕੇ। ਫਰਨਾਹੀ ਦੇ ਹੱਥੇ ਤਾਂ ਉਂ ਈ ਬੜੇ ਮਲੈਮ ਐ, ਮਲਾਈ ਵਰਗੇ। ਘਾਸਾਂ ਪਈਆਂ ਹੋਈਆਂ ਐ। ਹੱਥਾਂ ਨੂੰ ਤਕਲੀਫ ਨਹੀਂ ਦਿੰਦੇ। ਅੱਜ ਜਾਂ ਇਹ ਨਹੀਂ, ਜਾਂ ਆਪਾਂ ਨਹੀਂ।"

ਦਾਣਾ ਮੰਡੀ ਦੇ ਪੱਲੇਦਾਰ ਸ਼ੰਕਰ ਤੇ ਉਸਦੇ ਸਾਥੀ ਲੰਘੇ।

"ਮਿਸਤਰੀ ਜੀ! ਮੋਛਾ ਓਟਣਾ ਐ ?" ਸ਼ੰਕਰ ਨੇ ਪੁੱਛਿਆ।

"ਹਾਂ ਬਈ ਸ਼ੰਕਰਾ! ਪੁਆਓ ਹੱਥ।"

ਛੇ ਬੰਦਿਆਂ ਨੇ ਰਲ ਕੇ ਲੱਕੜੀ ਦੀ ਅੱਡੇ ਨਾਲ ਢੋ ਲੁਆ ਦਿੱਤੀ। ਅਗਲੇ ਚਾਰ ਦਿਨ ਇਸੇ ਲੱਕੜ ਦੀਆਂ ਲਰਾਂ ਤੇ ਬਾਲੇ ਨਿਕਲਦੇ ਰਹੇ। ਕਾਰਖਾਨੇ ਦੀ ਅੰਦਰਲੀ ਕੰਧ ਦੇ ਨਾਲ-ਨਾਲ ਨਵੀਆਂ ਚੀਰੀਆਂ ਲੱਕੜਾਂ ਟਿਕ ਗਈਆਂ।

ਜੁਗਿੰਦਰ ਸਿੰਘ ਰੋਜ਼ ਸਵੇਰੇ ਸਵੇਰੇ ਪਿੰਡੋਂ ਨਿਕਲ ਆਉਂਦਾ ਸੀ। ਤਿਰਕਾਲਾਂ ਨੂੰ ਪਿੰਡ ਪਹੁੰਚਦਿਆਂ ਅਨ੍ਹੇਰਾ ਹੋ ਜਾਂਦਾ। ਮਾਂ ਪਿਉ ਪੁੱਤਰ ਦਾ ਮੂੰਹ ਵੀ ਚੰਗੀ ਤਰ੍ਹਾਂ ਦੇਖ ਨਹੀਂ ਸਨ ਸਕਦੇ। ਪਰ ਇਕ ਦਿਨ ਜਦੋਂ ਪਿੰਡ ਰਹਿਣ ਦੀ ਛੁੱਟੀ ਮਿਲੀ ਤੇ ਜੁਗਿੰਦਰ ਸਿੰਘ ਨੇ ਵਾਲ ਧੋਤੇ, ਤੇ ਵਗਦੇ ਹਲਟ ਦੇ ਚਲ੍ਹੇ ਵਿਚ ਟੁੱਭੀਆਂ ਲਾਈਆਂ, ਤਾਂ ਮਾਂ ਬੋਲੀ—

"ਮੁੰਡੇ ਦਾ ਮੂੰਹ ਸੁਤਿਆ ਗਿਆ ਐ।"

ਮਹਿਸੂਸ ਤਾਂ ਹਾਕਮ ਸਿੰਘ ਵੀ ਇਹੋ ਗੱਲ ਕਰ ਰਿਹਾ ਸੀ, ਪਰ ਉਸਨੇ ਪਤਨੀ ਚਿੰਤ ਕੌਰ ਨੂੰ ਕਿਹਾ ਇਹ—

"ਮੁੰਡਾ ਤੇ ਰੰਬਾ ਜਿੰਨਾ ਚੰਡੋ, ਓਨੇ ਹੀ ਠੀਕ ਰਹਿੰਦੇ ਐ।

ਪੂਰਾ ਸਾਲ ਜੁਗਿੰਦਰ ਸਿੰਘ ਲੱਧਾ ਸਿੰਘ ਨਾਲ ਕੰਮ ਕਰਦਾ ਰਿਹਾ। ਪਹਿਲੀ ਬਣੀ ਪਈ ਚੁਗਾਠ ਤੇ ਉਸਦੇ ਪੱਲੇ ਪੰਜ ਹਜ਼ਾਰ ਰੁਪਏ ਵਿਚ ਵਿਕੇ। ਗਾਹਕ ਲੱਧਾ ਸਿੰਘ ਦਾ ਆਪਣਾ ਪੁੱਤਰ ਸੁੱਖਾ ਸਿੰਘ ਹੀ ਲਿਆਇਆ ਸੀ। ਉਸ ਦਿਨ ਲੱਧਾ ਸਿੰਘ ਨੇ ਜੁਗਿੰਦਰ ਸਿੰਘ ਨੂੰ ਸੌ-ਰੁਪਿਆ ਜੇਬ-ਖਰਚ ਲਈ ਦਿੱਤਾ ਸੀ। ਗਾਹਕ ਚੰਦਰ ਭਾਨ ਨਕੋਦਰ ਦੀ ਨਵੀਂ ਆਬਾਦੀ ਵਿਚ ਕੋਠੀ ਬਣਵਾ ਰਿਹਾ ਸੀ। ਲੱਕੜ ਦੇ ਕੰਮ ਦਾ ਠੇਕਾ ਸੁੱਖਾ ਸਿੰਘ ਪਾਸ ਸੀ। ਸੁੱਖਾ ਸਿੰਘ ਨੇ ਦਿਆਰ ਦੀਆਂ ਦਸ ਸ਼ਹਿਤੀਰੀਆਂ ਚਿਰਵਾਈਆਂ ਸਨ। ਚੁਗਾਠਾਂ ਕੰਧਾਂ ਦੀ ਚਿਣਾਈ ਵਿਚ ਨਾਲ ਨਾਲ ਫਿਟ ਹੋ ਰਹੀਆਂ ਸਨ ਕਿ ਚੰਦਰ ਭਾਨ ਦਾ ਸਹੁਰਾ ਤੀਰਥ ਰਾਮ ਜੁਆਈ ਦਾ ਘਰ ਬਣਦਾ ਦੇਖਣ ਆ ਗਿਆ।

"ਚੰਦਰ ਪੁੱਤ! ਸਾਰੇ ਘਰ ਨੂੰ ਕੱਚੀ ਲੱਕੜ ਨਾ ਲਾਈ ਜਾ। ਬਾਹਰਲੇ ਦਰਵਾਜ਼ੇ ਪੱਕੀ ਲੱਕੜ ਦੇ ਬਣਵਾ।"

"ਸਾਗਵਾਨ ਦੇ।"

"ਛੱਡ ਸਾਗਵਾਨ ਨੂੰ। ਟਾਹਲੀ ਦੇ ਬਣਵਾ। ਟਾਹਲੀ ਆਪਣੇ ਪੰਜਾਬ ਦੀ ਪੱਕੀ ਲੱਕੜ ਐ। ਮਿਸਤਰੀ ਲੱਧਾ ਸਿੰਘ ਨੂੰ ਲੱਭ।"

ਸੁੱਖਾ ਸਿੰਘ ਨੇ ਦੱਸਿਆ, "ਉਹ ਤਾਂ ਸਾਡਾ ਬਾਪ ਐ।"

ਚੰਦਰ ਭਾਨ ਨੇ ਪਹਿਲਾ ਦਰਵਾਜਾ ਕੋਠੀ ਦੀ ਲੌਬੀ ਨੂੰ ਲਗਵਾਇਆ। ਬੈਠਕ ਅਤੇ ਅਗਲੇ ਬੈੱਡਰੂਮ ਦੇ ਬਾਹਰ ਨੂੰ ਖੁਲ੍ਹਦੇ ਦੋ ਹੋਰ ਦਰਵਾਜ਼ੇ ਵੀ ਉਸਤਾਦ ਤੋਂ ਖਰੀਦੇ। ਐਤਕੀਂ ਖੁਦਵਾਈ ਨਹੀਂ ਕਰਵਾਈ, ਪਰ ਦਿਲੋਂ ਪਵਾਏ। ਇਹ ਦਰਵਾਜ਼ੇ ਤਿੰਨ ਤਿੰਨ ਹਜ਼ਾਰ ਵਿਚ ਮਿਲੇ। ਉਸਤਾਦ ਨੇ ਐਤਕੀਂ ਵੀ ਜੁਗਿੰਦਰ ਸਿੰਘ ਨੂੰ ਦੋ ਸੌ ਰੁਪਏ ਦਿੱਤੇ। ਇਨ੍ਹਾਂ ਦਿਨਾਂ ਵਿਚ ਹੀ ਜੁਗਿੰਦਰ ਨੂੰ ਪਤਾ ਲੱਗਾ, ਲੱਧਾ ਸਿੰਘ ਦੇ ਦੋਵੇਂ ਮੁੰਡੇ ਸੁੱਖਾ ਸਿੰਘ ਤੇ ਰੱਖਾ ਸਿੰਘ ਪਿਉ ਪਾਸੋਂ ਕੰਮ ਸਿਖ ਕੇ ਉਸ ਦੇ ਕੰਮ ਵਿਚ ਨਹੀਂ ਪਏ।

"ਖੁਦਵਾਈ ਤਾਂ ਇਕ ਪਾਸੇ, ਹੁਣ ਤਾਂ ਲੋਕ ਦਿਲਿਆਂ ਉੱਤੇ ਵੀ ਮਿਹਨਤ ਕਰਵਾਉਣ ਲਈ ਤਿਆਰ ਨਹੀਂ। ਬਣੇ ਬਣਾਏ ਬੋਰਡ ਤੇ ਪਲਾਈਆਂ ਪੰਜਾਬ ਤੋਂ ਬਾਹਰੋਂ ਧੜਾਧੜ ਆ ਰਹੀਆਂ ਐ। ਲੋਕ ਕਹਿੰਦੇ ਐ, ਮਿਸਤਰੀ ਜੀ ਦਿਹਾੜੀਆਂ ਬਹੁਤੀਆਂ ਨਾ ਲੱਗਣ। ਅਸੀਂ ਪੱਲੇ ਦੇ ਫਰੇਮ ਬਣਾ ਕੇ ਵਿਚ ਬਣਿਆ ਬਣਾਇਆ ਬੋਰਡ ਠੋਕ ਦਿੰਨੇ ਆਂ।" ਸੁੱਖਾ ਸਿੰਘ ਨੇ ਦੱਸਿਆ।

ਜੁਗਿੰਦਰ ਸਿੰਘ ਨੂੰ ਇਹ ਗੱਲ ਬੜੀ ਅਜੀਬ ਲੱਗੀ। ਲੱਧਾ ਸਿੰਘ ਦੇ ਦੋਵੇਂ ਪੁੱਤ ਪਿਉ ਦਾ ਹੁਨਰ ਜਾਰੀ ਰੱਖਣ ਦੀ ਥਾਂ ਪੈਸੇ ਖਾਤਰ ਅਲੱਗ ਕੰਮ-ਕਾਜ ਕਰਨ ਲੱਗ ਪਏ। ਉਸਨੇ ਇਹ ਗੱਲ ਸੁੱਖਾ ਸਿੰਘ ਨੂੰ ਕਹੀ ਵੀ।

"ਮੁੰਡਿਆ! ਸਾਨੂੰ ਵੀ ਇਹ ਗੱਲ ਚੁਭਦੀ ਸੀ। ਸਾਡਾ ਪਿਉ ਸਿਰਫ ਸਾਡਾ ਪਿਉ ਨਹੀਂ, ਗੁਰੂ ਐ। ਕੰਮ ਉਸ ਲਈ ਭਗਤੀ ਸਮਾਨ ਐ। ਪਰ ਕੀ ਕਰਦੇ ? ਬਾਲ-ਬੱਚੇਦਾਰ ਸਾਂ। ਟੱਬਰਾਂ ਦਾ ਨਿਰਬਾਹ ਨਹੀਂ ਹੁੰਦਾਂ ਸੀ। ਇਸ ਲਈ ਅਲੱਗ ਦੁਕਾਨਾਂ ਪਾ ਲਈਆਂ, ਤੇ ਭਾਈਏ ਦੇ ਕਹਿਣ ਮੁਤਾਬਕ ਪੱਕੀ ਲੱਕੜ ਦੀ ਥਾਂ ਕੱਚੀ ਲੱਕੜ ਦਾ ਕੰਮ ਕਰਨ ਲੱਗ ਪਏ।"

ਪਰ ਜੁਗਿੰਦਰ ਸਿੰਘ ਉਸਤਾਦ ਨਾਲ ਜੁੜਿਆ ਰਿਹਾ। ਉਸਨੂੰ ਉਸਤਾਦ ਨਾਲ ਵੀ ਮੋਹ ਸੀ, ਤੇ ਉਹਦੇ ਹੁਨਰ ਨਾਲ ਵੀ। ਵਿਹਲੇ ਵੇਲੇ ਉਹ ਉਸਤਾਦ ਵਾਂਗ ਹੀ ਕਦੇ ਰੰਬੇ ਦਾਤੀਆਂ ਦੀਆਂ ਹੱਥੀਆਂ ਤਰਾਸ਼ਦਾ, ਕਦੇ ਰੂੰ ਵੇਲਣ ਵਾਲੇ ਵੇਲਣਿਆਂ ਦੀਆਂ ਲੱਕੜ ਦੀਆਂ ਲੱਠਾਂ, ਤੇ ਕਦੇ ਕਦੇ ਦੋਵੇਂ ਗੁਰੂ-ਚੇਲਾ ਰੰਗੀਨ ਪੀਹੜੇ-ਪੀਹੜੀਆਂ ਬਣਾਉਂਦੇ, ਤੇ ਕ ਰਖਾਨੇ ਦੇ ਬਾਹਰ ਰਾਹ ਜਾਂਦਿਆਂ ਦੇ ਦੇਖਣ ਤੇ ਖਰੀਦਣ ਲਈ ਟਿਕਾ ਦਿੰਦੇ।

ਪਰ ਜੁਗਿੰਦਰ ਸਿੰਘ ਦੀ ਵਫ਼ਾਦਾਰੀ ਵੀ ਦੋ ਸਾਲ ਤੋਂ ਵੱਧ ਨਹੀਂ ਲੰਘੀ। ਉਹ ਸੋਲ੍ਹਾਂ ਸਾਲ ਦਾ ਹੋ ਗਿਆ ਸੀ, ਤੇ ਮਾਂ-ਪਿਉ ਦੇ ਕਹਿਣ ਮੁਤਾਬਕ ਜੁਆਨ ਹੋ ਗਿਆ ਸੀ। ਰਾਮ ਕੌਰ ਨਾਲ ਵਿਆਹ ਹੋ ਗਿਆ। ਵਿਆਹ ਤੋਂ ਬਾਅਦ ਰਾਮ ਕੌਰ ਦੋ ਸਾਲ ਪਿੰਡ ਸੱਸ-ਸਹੁਰੇ ਪਾਸ ਹੀ ਰਹੀ। ਨਕਦ ਪੈਸੇ ਹਾਕਮ ਸਿੰਘ ਪਾਸ ਵੀ ਕਦੇ ਬਹੁਤੇ ਨਹੀਂ ਹੋਏ ਸਨ। ਹਰ ਸਾਲ ਹੱਥ ਉਧਾਰ ਪੈਸੇ ਫੜਨੇ ਪੈਂਦੇ। ਹੁਣ ਨੂੰਹ-ਪੁੱਤਰ ਨੂੰ ਪੈਸਿਆਂ ਦੀ ਥੋੜ ਜਿਆਦਾ ਹੀ ਮਹਿਸੂਸ ਹੋਣ ਲੱਗ ਪਈ ਸੀ। ਲੱਧਾ ਸਿੰਘ ਪਾਸੋਂ ਕਦੇ ਕਦੇ ਮਿਲਦੇ ਪੈਸਿਆਂ ਨਾਲ ਤਾਂ ਨਵੇਂ ਜੋੜੇ ਦਾ ਸਾਬਣ-ਤੇਲ ਵੀ ਨਹੀਂ ਖਰੀਦਿਆ ਜਾਂਦਾ ਸੀ।

ਆਖਰ ਇਕ ਦਿਨ ਜੁਗਿੰਦਰ ਸਿੰਘ ਨੇ ਲੱਧਾ ਸਿੰਘ ਤੋਂ ਵਦਾਇਗੀ ਲੈ ਲਈ।

"ਹਾਂ ਬਈ, ਜੇ ਮੇਰੇ ਪੁੱਤ ਨਹੀਂ ਠਹਿਰੇ, ਤੂੰ ਕਦੋਂ ਤੱਕ ਠਹਿਰੇਂਗਾ ? ਹੁਣ ਪੁੱਤ! ਪੈਸਾ ਪ੍ਰਧਾਨ ਐ, ਕੰਮ ਨਹੀਂ। ਤੂੰ ਵੀ ਪੁੱਤ! ਪੈਸੇ ਕਮਾਉਣ ਦਾ ਜੁਗਾੜ ਕਰ।" ਲੱਧਾ ਸਿੰਘ ਨੇ ਕਿਹਾ। ਜੁਗਿੰਦਰ ਸਿੰਘ ਨੇ ਅਗਲੇ ਦੋ ਸਾਲ ਸੁੱਖਾ ਸਿੰਘ ਦੀ ਦੁਕਾਨ ਉੱਤੇ ਕੰਮ ਕੀਤਾ, ਤੇ ਫੇਰ ਆਪਣੀ ਅਲੱਗ ਦੁਕਾਨ ਪਾ ਲਈ, ਉਸੇ ਗਲੀ ਦੇ ਮੋੜ ਤੇ, ਜਿਸ ਦੀ ਇਕ ਦੁਕਾਨ ਵਿੱਚ ਲੱਖੀ ਸ਼ਾਹ ਟੂੰਬਾਂ ਘੜਦਾ ਸੀ। ਰਾਮ ਕੌਰ ਵੀ ਸ਼ਹਿਰ ਆ ਗਈ। ਇਥੇ ਸਰਵਣ ਦਾ ਜਨਮ ਹੋਇਆ।

ਸੁੱਖਾ ਸਿੰਘ ਨੇ ਹੀ "ਪੱਕੀ ਲੱਕੜ" ਤੇ "ਕੱਚੀ ਲੱਕੜ" ਦੇ ਗੁਣ ਜੁਗਿੰਦਰ ਸਿੰਘ ਨੂੰ ਸਮਝਾਏ ਸਨ। "ਪੰਜਾਬ ਦੀ ਮਿੱਟੀ ਉਪਜਾਊ ਐ, ਪਰ ਪੋਲੀ ਐ। ਦਰੱਖਤ ਦੀਆਂ ਜੜ੍ਹਾਂ ਨੂੰ ਫੜਦੀ ਤਾਂ ਐ, ਪਰ ਘੁੱਟ ਕੇ ਨਹੀਂ। ਇਸੇ ਕਰਕੇ ਪੰਜਾਬ ਦੇ ਦਰੱਖਤ, ਟਾਹਲੀਆਂ ਤੇ ਕਿੱਕਰ, ਨਿੰਮ ਤੇ ਡੇਕਾਂ, ਅੰਬ ਤੇ ਜਾਮਣਾਂ ਵਧਦੇ ਤਾਂ ਹੈਨ, ਪਰ ਬਹੁਤੇ ਨਹੀਂ। ਮਧਰੇ ਰਹਿ ਜਾਂਦੇ ਐ, ਤੇ ਜ਼ਮੀਨ ਵੱਲ ਝੁਕੇ ਰਹਿੰਦੇ ਐ। ਅਨ੍ਹੇਰੀ ਆਈ ਨਹੀਂ, ਤੇ ਇਹ ਜੜ੍ਹੋਂ ਉਖੜੇ ਨਹੀਂ। ਪਰ ਹਿਮਾਲਾ ਪਰਬਤ ਦੇ ਦਰੱਖਤ ਦਿਆਰ, ਕੈਲ, ਚੀਲ ਤੇ ਪੜਤਲ ਸੌ ਸੌ ਫੁੱਟ ਉੱਚੇ ਹੋ ਜਾਂਦੇ ਐ। ਹੁੰਦੇ ਵੀ ਹੈਨ ਐਨ ਸਿੱਧੇ। ਕਾਰਨ ਇਹ ਹੈ, ਹਿਮਾਲਾ ਦੀ ਮਿੱਟੀ ਪੋਲੀ ਨਹੀਂ। ਪੱਥਰਾਂ ਨਾਲ ਰਲੀ ਮਿਲੀ ਸਖਤ-ਜਾਨ ਮਿੱਟੀ ਐ। ਦਰਖਤ ਦੀ ਜੜ੍ਹ ਘੁੱਟ ਕੇ ਫੜਦੀ ਐ। ਇਨ੍ਹਾਂ ਲੰਬੇ ਸਿੱਧੇ ਦਰੱਖਤਾਂ ਨਾਲ ਬੂਹੇ-ਬਾਰੀਆਂ ਦਾ ਕੰਮ ਕਰਨਾ ਕਰਾਉਣਾ ਸੌਖਾ ਵੀ ਐ ਤੇ ਸਸਤਾ ਵੀ।"......(ਬਾਕੀ)

੪੦੬, ਮੋਤਾ ਸਿੰਘ ਨਗਰ, ਜਲੰਧਰ

# ਧੀ ਪੁੱਤ

—ਸਾਧੂ ਸਿੰਘ ਕਿਸਾਨ

ਇਸਤਰੀ ਮਰਦ ਦੀ ਸਮਾਨਤਾ ਦਾ ਮਸਲਾ ਅੱਜ ਕਲ ਬੜੇ ਜ਼ੋਰ ਸ਼ੋਰ ਨਾਲ ਚਰਚਾ ਦਾ ਵਿਸ਼ਾ ਬਣਿਆ ਹੋਇਆ ਏ ਪਰ ਮੇਰੀ ਨਜ਼ਰ ਵਿਚ ਇਹਦਾ ਫੈਸਲਾ ਨੁਕਤਿਆਂ ਦੇ ਆਧਾਰ ਤੇ ਇੰਜ ਹੋਇਆ ਏ।

ਹਿਮਾਚਲ ਪ੍ਰਦੇਸ਼ ਵਲ ਜਾਂਦਿਆਂ ਪਤਾ ਲਗਦਾ ਏ ਕਿ ਪਹਾੜਾਂ ਵਿਚ ਲਗਾਤਾਰ ਸਤ ਦੇਵੀਆਂ ਦੇ ਸਥਾਨ ਬਣੇ ਹੋਏ ਨੇ। ਇਹਨਾਂ ਦੀ ਧਿਆਨ ਨਾਲ ਜਾਂਚ ਕੀਤਿਆਂ ਪਤਾ ਲਗਦਾ ਏ ਕਿ ਇਹਨਾਂ ਪਹਾੜੀ ਧਾਰਾਂ ਤੇ ਕਦੇ ਇਸਤਰੀਆਂ ਦਾ ਰਾਜ ਹੋਇਆ ਕਰਦਾ ਸੀ।

ਆਦਮ ਜੁੱਗ ਵਿਚ ਵੀ ਕਬੀਲਿਆਂ ਦੀਆਂ ਆਗੂ ਔਰਤਾਂ ਹੀ ਹੋਇਆ ਕਰਦੀਆਂ ਸਨ। ਮਿਸਾਲ ਵਾਸਤੇ ਪੜ੍ਹੋ, ਅਨੇਕ ਬੋਲੀਆਂ ਦੇ ਜਾਣਕਾਰ ਪੁਰਾਤਤ੍ਵ ਖੋਜੀ, ਮਹਾਨ ਫਿਲਾਸਫਰ ਤੇ ਮੁਸਾਫਰ ਰਾਹੁਲ ਸਾਂਕ੍ਰਿਤਾਇਣ ਦੀ ਇਕ ਅਨੂਠੀ ਪੁਸਤਕ 'ਵੋਲਗਾ ਸੇ ਗੰਗਾ' ਦੀ ਪਹਿਲ ਕਿਰਤ 'ਨਿਸ਼ਾ'।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਤਰੀ ਨੂੰ ਮੰਦਾ ਕਹਿਣ ਤੋਂ ਵਰਜਿਆ ਅਤੇ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਚੰਡੀ ਦੀ ਵਾਰ ਦੀ ਪਹਿਲੀ ਪਉੜੀ 'ਚ ਸਭ ਤੋਂ ਪਹਿਲਾਂ ਭਗੌਤੀ ਨੂੰ ਸਿਮਰ ਕੇ, ਇਸਤਰੀ ਲਿੰਗ ਦੀ ਪ੍ਰਧਾਨਤਾ ਹੀ ਸਥਾਪਤ ਕਰ ਦਿਤੀ। ਇਹ ਭਗੌਤੀ ਭਾਵੇਂ ਤਲਵਾਰ, ਸ਼ਕਤੀ, ਭਗਵਤੀ ਦੇਵੀ ਜਾਂ ਹੋਰ ਕੁਝ ਵੀ ਹੈ, ਹੈ ਤਾਂ ਇਸਤਰੀ ਲਿੰਗ ਹੀ।

ਅਗੇ ਜਾ ਕੇ ਏਸੇ ਵਾਰ ਦੀ ਇਕ ਹੋਰ ਪਉੜੀ ਬੜੇ ਧਿਆਨ ਨਾਲ ਵਾਚਣ ਵਾਲੀ ਏ, ਇਕ ਦਿਹਾੜੇ ਨਾਵਣ ਆਈ ਦੁਰਗਸ਼ਾਹ। ਦੁਰਗ ਜਾਂ ਕਿਲੇ, ਅਥਵਾ ਰਾਜ ਦੀ ਸਵਾਮਿਨੀ, ਕਿਲ੍ਹੇ ਤੋਂ ਬਾਹਰ ਤਲਾਬ ਤੇ ਇਸ਼ਨਾਨ ਕਰਨ ਆਈ ਤਾਂ ਉਸ ਤਲਾਬ ਦੁਆਲੇ ਸੰਘਣੀਆਂ ਝਾੜੀਆਂ 'ਚ ਲੁਕੇ ਹੋਏ ਮਰਦਾਂ ਦੇ ਸਥਾਪਤ ਆਗੂ, ਰਾਜਾ ਇੰਦਰ ਨੇ ਬੜੀ ਅਧੀਨਗੀ ਨਾਲ ਗੋਡਿਆਂ ਭਾਰ ਹੋ ਕੇ, ਨੀਵੀਂ ਨਜ਼ਰੀਂ, ਭਿੱਜੀ ਅੱਖੀਂ ਤਰਲੇ ਨਾਲ ਆਪਣਾ ਹਾਲ ਇੰਝ ਬਿਆਨ ਕੀਤਾ, "ਹੇ ਦੇਵੀ ਜੀ, ਸਾਡੇ ਕੋਲੋਂ ਅਸੁਰਾਂ ਨੇ ਸਾਡੀ ਰਾਜਧਾਨੀ, ਸਾਡੀ ਚੌਧਰ ਖੋਹ ਲਈ ਏ, ਤਿੰਨਾਂ ਲੋਕਾਂ ਵਿਚ ਕਿਸੇ ਬੰਦੇ ਨੇ ਸਾਡੀ ਫਰਿਆਦ ਨਹੀਂ ਸੁਣੀ, ਸਾਰੇ ਪਾਸਿਆਂ ਤੋਂ ਨਿਰਾਸ ਹੋ ਕੇ, ਤੇਰਾ ਆਸਰਾ ਤੱਕ ਕੇ, ਅਸੀਂ ਤੇਰੀ ਸ਼ਰਣ ਆਏ ਹਾਂ, ਤੇ ਉਹਨਾਂ ਮਰਦਾਂ ਦੀ ਹਾਸੋਹੀਣੀ ਹਾਲਤ ਵੇਖ ਕੇ ਦੁਰਗਾ ਦੇਵੀ ਵਿਅੰਗ ਪੂਰਨ ਹੱਸੀ, ਖਿੜਖਿੜਾ ਕੇ ਹੱਸੀ ਅਤੇ ਇਸ ਤਰ੍ਹਾਂ ਦੀ ਨਿਸ਼ੰਕ ਹਾਸੀ ਉਹੋ ਹੀ ਹੱਸ ਸਕਦੀ ਸੀ, ਜਿਹਨੂੰ ਮਰਦਾਂ ਦੀ ਦੁਰਬਲਤਾ ਅਤੇ ਅਸੁਰਾਂ ਉਤੇ ਆਪਣੀ ਜਿੱਤ ਦਾ ਪੂਰਨ ਵਿਸ਼ਵਾਸ ਹੋਵੇ, ਜੋ ਕਿ ਚੰਡੀ ਦੀ ਵਾਰ ਵਿਚ ਅੱਗੇ ਜਾ ਕੇ ਦੋ ਵਾਰ ਸਾਬਤ ਹੋ ਗਿਆ।

ਸ੍ਰਿਸ਼ਟੀ ਨੂੰ ਚਲਦਿਆਂ ਰੱਖਣ ਵਾਸਤੇ ਕੁਦਰਤ ਨੇ ਬਹੁਤੀ ਜ਼ਿੰਮੇਵਾਰੀ ਇਸਤਰੀ ਦੀ ਓ ਲਾਈ ਏ, ਜਿਦੇ ਨਾਲ ਕੁਝ ਹੋਰ ਜ਼ਿੰਮੇਵਾਰੀਆਂ ਵੀ ਇਹਦੇ ਉੱਤੇ ਆ ਪਈਆਂ ਨੇ, ਜਿਵੇਂ ਸਮਾਂ ਬੀਤਦਿਆਂ ਕਬੀਲਾ ਜੁੱਗ ਬਾਦ ਸਮਾਜਕ ਤੇ ਫਿਰ ਸ਼ਹਿਰੀ ਜੁੱਗ ਆਇਆ ਤਾਂ ਖਾਨਦਾਨ ਦੀ ਸ਼ੁੱਧਤਾ ਰਖਣ ਦਾ ਬਹੁਤਾ ਭਾਰ ਵੀ ਇਸਤਰੀ ਜ਼ਿੰਮੇ ਹੀ ਪੈ ਗਿਆ। ਮਰਦ ਬਾਹਰਲੇ ਰੋਗ ਘਰੇ ਵਰਤਾਣ ਦੇ ਗੁਨਾਹ ਤੋਂ ਤਾਂ ਨਹੀਂ ਸੁਰਖਰੂ ਹੋ ਸਕਦਾ ਪਰ ਖੂਨ ਵਿਚ ਰਲਾ ਪਾਣ ਤੋਂ ਬਚਾਅ ਦਾ ਬਹੁਤਾ ਭਾਰ ਇਸਤਰੀ ਦੇ ਜ਼ਿੰਮੇ ਹੀ ਔਂਦਾ ਏ। ਆਦਮੀ ਦੀ ਗਲਤੀ ਵਕਤ ਦੀ ਧੂੜ ਹੇਠਾਂ ਮੱਧਮ ਪੈ ਸਕਦੀ ਏ ਪਰ ਔਰਤ ਨੂੰ ਉਖੇੜ ਵੱਜਾ ਨਸਲ ਦਾ ਨੁਕਸਾਨ ਕਰ ਜਾਂਦਾ ਏ। ਇਸ ਹਿਸਾਬ ਨਾਲ ਆਦਮ ਜੁੱਗ ਵਾਂਗ ਅੱਜ ਵੀ ਔਰਤ ਦੇ ਗੁਣਾਂ ਦੀ ਬਹੁਲਤਾ ਬੰਦੇ ਤੇ ਭਾਰੂ ਏ, ਤੇ ਇਹਦਾ ਦਰਜਾ ਇਹਦਾ ਨੰਬਰ ਅੱਜ ਵੀ ਮਰਦ ਨਾਲੋਂ ਪਹਿਲਾ ਏ।

ਅਸੀਂ ਆਪਣੇ ਦੇਸ਼ ਨੂੰ ਆਪਣੇ ਪਿਤਾ ਦਾ ਦੇਸ਼ ਕਦੀ ਨਹੀਂ ਕਹਿੰਦੇ, ਮਾਤ ਭੂਮੀ, ਮਾਦਰੇ ਵਤਨ, ਜਾਂ ਭਾਰਤ ਮਾਤਾ ਕਹਿ ਕੇ ਹੀ ਸਦਾ ਸੰਬੋਧਨ ਕਰਨੇ ਆਂ ਅਤੇ ਬੋਲੀ ਨੂੰ ਵੀ, ਮਾਂ ਬੋਲੀ, ਮਾਦਰੀ ਜ਼ਬਾਨ ਹੀ ਆਖਦੇ ਹਾਂ, ਪਿਓ ਬੋਲੀ ਨਹੀਂ।

ਸਜਣਾਂ ਮਿੱਤਰਾਂ ਨੂੰ ਮਿਲਣ ਵੇਲੇ, ਘਰ ਪਰਿਵਾਰ ਜੀ ਜੰਤ ਦੀ ਸੁੱਖ ਸਾਂਦ ਪੁੱਛਦਿਆਂ, ਧੀ ਪੁੱਤ ਬਾਰੇ ਗਲ ਕਰਨ ਲਗਿਆਂ ਵੀ ਧੀ ਦਾ ਜ਼ਿਕਰ ਹੀ ਪਹਿਲਾਂ ਆਏਗਾ, ਪੁੱਤਰ ਦਾ ਬਾਦ ਵਿਚ ਹੀ।

ਟੀ. ਵੀ., ਰੇਡਿਓ, ਅਖ਼ਬਾਰਾਂ ਦੀਆਂ ਅਜੋਕੀਆਂ ਖਬਰਾਂ 'ਚ ਜਦੋਂ ਉਪਰਲੀਆਂ ਕਲਾਸਾਂ ਦੇ ਨਤੀਜੇ ਸੁਣ ਵੇਖਾਂਗੇ ਤਾਂ ਏਥੇ ਵੀ ਲੜਕੀਆਂ ਦੇ ਔਸਤ ਨੰਬਰ ਲੜਕਿਆਂ ਨਾਲੋਂ ਵਧੇਰੇ ਹੀ ਨਜ਼ਰ ਔਂਦੇ ਨੇ।

ਸੋ ਔਰਤ ਦੀ ਬੱਚੇ ਜਣਨ ਵੇਲੇ ਦੀ ਸਰੀਰਕ ਕਮਜ਼ੋਰੀ ਦਾ ਫਾਇਦਾ ਉਠਾ ਕੇ, ਮਰਦ ਵਲੋਂ ਪਾਇਆ ਹੋਇਆ ਏਹ ਦਾਬਾ, ਫੋਕੀ ਸ਼ਾਨ ਵਿਖਾਵੇ ਬਿਨਾਂ ਹੋਰ ਕੁਝ ਨਹੀਂ।

*

# ਸਮੁੱਚੀ ਸਿੱਖ ਸੰਗਤ ਅੱਗੇ ਇਕ ਸਨਿਮਤ ਬੇਨਤੀ

*—ਡਾ. ਅਜੀਤ ਸਿੰਘ*

ਏਸ ਤੋਂ ਪਹਿਲਾਂ ਕਿ ਮੈਂ ਸਮੁੱਚੀ ਸਿੱਖ ਸੰਗਤ ਅੱਗੇ ਆਪਣੀ ਸਨਿਮਰ ਬੇਨਤੀ ਪੇਸ਼ ਕਰਾਂ, ਮੈਂ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੇ ਹੇਠ ਲਿਖੇ ਪਾਵਨ ਬੋਲਾਂ ਨੂੰ ਸਿੱਖ ਸੰਗਤ ਅੱਗੇ ਰੱਖਣਾ ਚਾਹਾਂਗਾ :-

ਬਿਸਰਿ ਗਈ ਸਭ ਤਾਤਿ ਪਰਾਈ।
ਜਬ ਤੇ ਸਾਧ ਸੰਗਤਿ ਮੋਹਿ ਪਾਈ॥੧ਰਹਾਉ॥
ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ।
ਜੋ ਪ੍ਰਭ ਕੀਨੋ ਸੋ ਭਲ ਮਾਨਿਓ
ਏਹ ਸੁਮਤਿ ਸਾਧੂ ਤੇ ਪਾਈ।
ਸਭ ਮਹਿ ਰਵਿ ਰਹਿਆ
ਪ੍ਰਭੁ ਏਕੋ ਪੇਖਿ ਪੇਖਿ ਨਾਨਕ ਬਿਗਸਾਈ।
(ਗੁਰੂ ਅਰਜਨ-੧੨੯੯)

ਗੁਰੂ ਜੀ ਦਾ ਇਹ ਪਵਿੱਤਰ ਮਹਾਂ-ਵਾਕ ਜਿਥੇ ਇਕੋ ਇਕ ਪ੍ਰਭੂ ਦੀ ਹੋਂਦ ਨੂੰ ਪ੍ਰਗਟਾਉਂਦਾ ਹੈ, ਜਿਥੇ ਸਾਧ ਸੰਗਤ ਦੇ ਮਹੱਤਵ ਨੂੰ ਦਰਸਾਉਂਦਾ ਹੈ, ਜਿਥੇ ਪ੍ਰਭੂ ਦੀ ਰਜ਼ਾ ਅੱਗੇ ਸਿਰ ਨਿਵਾਉਣ ਦੀ ਸੋਝੀ ਦਿੰਦਾ ਹੈ, ਉਥੇ ਮਨੁੱਖੀ ਤੇ ਅਧਿਆਤਮਕ ਕੀਮਤਾਂ ਦੇ ਉੱਚਤਮ ਸਿਖਰ ਨੂੰ ਪੇਸ਼ ਕਰਦਾ ਹੈ। ਕਿਸੇ ਨੂੰ ਨਾ ਬੈਰੀ, ਨਾ ਬਿਗਾਨਾ ਸਮਝਣ ਦੀ ਸਮਰੱਥਾ ਮਹਾਂ-ਪੁਰਸ਼ਾਂ, ਰੱਬੀ-ਸ਼ਖਸੀਅਤਾਂ ਅਤੇ ਮਹਾਨ ਪ੍ਰਾਪਤੀਆਂ ਕਰਨ ਵਾਲੀਆਂ ਨਿਡਰ, ਨਿਰਭੈ ਤੇ ਨਿਰਵੈਰ ਹਸਤੀਆਂ ਦੇ ਹਿੱਸੇ ਹੀ ਆ ਸਕਦੀ ਹੈ। ਅਧਿਆਤਮਕ ਸਿਖਰ ਦੀ ਪ੍ਰਾਪਤੀ ਲਈ ਗੁਰੂ ਨਾਨਕ ਦੇਵ ਜੀ ਨੇ ਧਰਮ ਖੰਡ, ਗਿਆਨ ਖੰਡ, ਸਰਮ ਖੰਡ ਕਰਮ ਖੰਡ ਅਤੇ ਸਚਿਖੰਡ' ਦੇ ਪੰਜ ਪੜਾਵਾਂ ਦਾ ਜ਼ਿਕਰ ਜਪੁਜੀ ਸਾਹਿਬ ਦੇ ਅੰਤ ਉੱਤੇ ਕੀਤਾ ਹੈ। ਪਰ ਗੁਰਬਾਣੀ ਦੀ ਪ੍ਰਮੁੱਖ ਤਾਨ ਤੇ ਆਧਾਰ ਜਿਥੇ ਅਧਿਆਤਮਕ ਮਹਾਨਤਾ ਤੇ ਪ੍ਰਾਪਤੀ ਹੈ, ਉਥੇ ਗੁਰਬਾਣੀ ਸਮਕਾਲੀਨ ਸਮਾਜਕ ਸੰਦਰਭਾਂ ਨਾਲੋਂ ਵਿਯੋਗੀ ਹੋਈ ਨਹੀਂ ਹੈ। ਗੁਰੂ ਸਾਹਿਬਾਨ ਦੀ ਦੇਣ ਹੱਕ, ਸੱਚ, ਨਿਆਂ, ਸਰਬੱਤ ਦੇ ਭਲੇ ਲਈ ਜਬਰ-ਜ਼ੁਲਮ ਵਿਰੁੱਧ ਸੰਘਰਸ਼ ਕਰਨ, ਸ਼ਹੀਦੀਆਂ ਪਾਉਣ ਅਤੇ ਕੁਰਬਾਨੀਆਂ ਕਰਨ ਵਿਚ ਵੀ ਹੈ। ਉਹ ਇਤਿਹਾਸ ਦੇ ਸਿਰਜਣ-ਹਾਰ ਵੀ ਸਨ। ਉਹਨਾਂ ਇਤਿਹਾਸਕ ਪੱਖੋਂ ਇਕ ਅਜਿਹਾ ਕਿਰਦਾਰ ਤੇ ਇਨਸਾਨ ਪੈਦਾ ਕੀਤਾ ਜਿਹੜਾ ਸਿਰ ਨੂੰ ਤਲੀ 'ਤੇ ਧਰਕੇ ਸਮੁੱਚੀ ਮਨੁੱਖਤਾ ਦੇ ਭਲੇ ਲਈ ਸੀਸ ਵਾਰਨ ਦੀ ਸਮਰੱਥਾ ਰੱਖਦਾ ਸੀ। ਉਹਨਾਂ ਸਾਨੂੰ ਅਜਿਹੀ ਵਿਰਾਸਤ ਦਿੱਤੀ ਜਿਹੜੀ ਪਰ-ਸੁਆਰਥ ਲਈ ਵੱਡੀ ਤੋਂ ਵੱਡੀ ਕੁਰਬਾਨੀ ਦੇਣੀ ਆਪਣਾ ਸੁਭਾਗ ਸਮਝਦੀ ਸੀ। ਗੁਰਬਾਣੀ ਵਿਚ ਗੁਰਮੁਖ ਤੇ ਮਨਮੁੱਖ ਦਾ ਸੰਕਲਪ ਤੇ ਸਰੂਪ ਜਿਥੋਂ ਅਧਿਆਤਮਕ ਪੱਖ ਨਾਲ ਜੁੜਿਆ ਹੋਇਆ ਹੈ, ਉਥੋਂ ਇਹ ਸੰਕਲਪ ਤੇ ਸਰੂਪ ਦੌਂ ਤਰ੍ਹਾਂ ਦੀਆਂ ਤਰਜ਼ੇ-ਜ਼ਿੰਦਗੀਆਂ ਨੂੰ ਵੀ ਪੇਸ਼ ਕਰਦਾ ਹੈ। ਇਹ ਸੰਕਲਪ ਜਮ੍ਹਾ-ਜ਼ਬਾਨੀ ਖਰਚ ਦੀਆਂ ਗੱਲਾਂ ਨਹੀਂ ਹਨ। ਠੋਸ ਤੇ ਅਮਲੀ ਸਮਾਜੀ ਤੇ ਮਨੁੱਖੀ ਕੀਮਤਾਂ ਨਾਲ ਜੁੜੀਆਂ ਹਕੀਕਤਾਂ ਹਨ। ਗੁਰੂ ਰਾਮਦਾਸ ਜੀ ਫ਼ਰਮਾਉਂਦੇ ਹਨ :-

ਮਨਮੁਖੁ ਅਗਿਆਨੁ ਦੁਰਮਤਿ ਅਹੰਕਾਰੀ।
ਅੰਤਰਿ ਕ੍ਰੋਧੁ ਜੂਐ ਮਤਿ ਹਾਰੀ।
ਕੂੜੁ ਕੁਸਤੁ ਓਹੁ ਪਾਪ ਕਮਾਵੈ।
ਕਿਆ ਓਹੁ ਸੁਣੈ ਕਿਆ ਆਖਿ ਸੁਣਾਵੈ।
ਅੰਨਾ ਬੋਲਾ ਖੁਇ ਉਝੜਿ ਪਾਇ।
ਮਨਮੁਖੁ ਅੰਧਾ ਆਵੈ ਜਾਇ। (ਗੁਰੂ ਅਮਰਦਾਸ-੩੧੪)

ਗੁਰੂ ਅਮਰਦਾਸ ਜੀ ਹੀ ਇਕੋ ਥਾਂ ਮਨਮੁੱਖ ਤੇ ਗੁਰਮੁੱਖ ਦੇ ਅੰਤਰ ਨੂੰ ਇਸ ਤਰ੍ਹਾਂ ਪੇਸ਼ ਕਰਦੇ ਹਨ :-

ਮਨਮੁਖ ਕਾਇਰੁ ਕਰੂਪੁ ਹੈ ਬਿਨ ਨਾਵੈ ਨਕੁ ਨਾਹਿ।
ਅਨਦਿਨੁ ਧੰਧੈ ਵਿਆਪਿਆ ਸੁਪਨੈ ਭੀ ਸੁਖੁ ਨਾਹਿ।
ਨਾਨਕ ਗੁਰਮੁਖਿ ਹੋਵਹਿ ਤਾ ਉਬਰਹਿ
ਨਾਹਿ ਤ ਬਧੇ ਦੁਖ ਸਹਾਹਿ। (ਗੁਰੂ ਅਮਰਦਾਸ-੫੯੧)

ਤੀਜੀ ਪਾਤਸ਼ਾਹੀ ਇਸ ਤੋਂ ਵੀ ਪਹਿਲਾਂ ਮਨਮੁਖੀ ਜੀਵਨ ਬਾਰੇ ਫ਼ੁਰਮਾਉਂਦੇ ਹਨ :-

ਮਾਇਆ ਮੋਹਿ ਨਟਿ ਬਾਜੀ ਪਾਈ।
ਮਨਮੁਖਿ ਅੰਧ ਰਹੇ ਲਖਟਾਈ। (ਗੁਰੂ ਅਮਰਦਾਸ-੨੩੦)

ਗੁਰੂ ਨਾਨਕ ਦੇਵ ਜੀ ਦਾ ਕਥਨ ਇਸ ਪੱਖ ਨੂੰ ਹੋਰ ਸਪੱਸ਼ਟ ਕਰਦਾ ਹੈ :-

ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ।
ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ।
(ਗੁਰੂ ਨਾਨਕ-੧੨੮੪)

ਸਪੱਸ਼ਟ ਹੈ—ਗੁਰਮੁਖ ਨਾਮ ਨਾਲ ਜੁੜਿਆ ਹੋਇਆ ਹੈ। ਝੂਠ ਤੋਂ ਪਰੇ ਹੈ। ਬਾਹਰੋਂ-ਅੰਦਰੋਂ ਸੱਚਾ ਹੈ। ਕਾਇਰ ਨਹੀਂ ਹੈ, ਕਰੂਪ ਨਹੀਂ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਨੂੰ ਨਕਾਰਦਾ ਹੈ। ਏਸ ਤੋਂ ਉਲਟ ਮਨਮੁੱਖ, ਅੰਨ੍ਹਾ ਹੈ, ਬੋਲਾ ਹੈ, ਜ਼ਿੰਦਗੀ ਵਿਚ ਭਟਕ ਰਿਹਾ ਹੈ। ਨਾਂਮ ਤੇ ਸੱਚ ਦੇ ਰਾਹ ਹੀ ਨਹੀਂ ਪੈਂਦਾ। ਮਾਇਆ ਦੀ ਤਰਜ਼ੇ ਜ਼ਿੰਦਗੀ ਜਿਉਂ ਰਿਹਾ ਹੈ। ਝੂਠਾ ਹੈ, ਕਪਟੀ ਹੈ। ਸੋ ਮਹਾਨਤਾ ਤੇ ਅਸਾਧਾਰਨਤਾ ਗੁਰਮੁਖ ਜੀਵਨ ਵਿਚ ਹੀ ਹੁੰਦੀਆਂ ਹਨ। ਗੁਰਮੁੱਖ ਤਮਕ ਪਖੋਂ ਵੀ ਪੂਰਾ-ਸੂਰਾ ਤੇ ਸੱਚਾ ਹੁੰਦਾ ਹੈ।

ਗੁਰੂ ਨਾਨਕ ਦੇਵ ਜੀ ਦਾ ਸਮਾਂ ਰਾਜਿਆਂ-ਹਾਕਮਾਂ ਦਾ ਸਮਾਂ ਸੀ। ਉਹ ਜ਼ਿੰਦਗੀ ਦੇ ਹਰ ਪਹਿਲੂ ਵਿਚ ਮਨ-ਆਈ ਕਰਦੇ ਸਨ, ਅਤਿਆਚਾਰੀ, ਦੁਰਾਚਾਰੀ, ਵਿਭਚਾਰੀ ਤੇ ਸਿਰਤੋਂ ਪੈਰਾਂ ਤੀਕ ਭ੍ਰਿਸ਼ਟ ਸਨ। ਲੋਕ ਸਮਾਜਕ, ਧਾਰਮਕ, ਸਭਿਆਚਾਰਕ, ਰਾਜਨੀਤਕ ਤੇ ਅਧਿਆਤਮਕ ਪੱਖੋਂ ਅਸਲੋਂ ਨਿੱਘਰੇ ਹੋਏ ਸਨ। ਗੁਰੂ ਜੀ ਨੇ ਸਾਧਾਰਨ ਪਰਿਵਾਰ ਵਿਚ ਅਵਤਾਰ ਧਾਰਿਆ ਸੀ। ਪਰ ਕਿਉਂਕਿ ਉਹ ਸਾਧਾਰਨ ਹੁੰਦੇ ਹੋਏ ਅਸਾਧਾਰਨ ਸਨ। ਉਹਨਾਂ ਦੇ ਪੱਲੇ ਗੁਰਮੁੱਖਾਂ ਵਾਲਾ ਸੱਚ, ਸਿਦਕ, ਸਿਰੜ, ਸਾਹਸ, ਸੁਹਿਰਦਤਾ, ਸਰਬੱਤ ਦੇ ਭਲੇ ਲਈ ਜ਼ੁਲਮ-ਜਬਰ ਨੂੰ ਵੰਗਾਰਣ ਦੀ ਮਹਾਨ ਸੱਤਾ ਸੀ, ਏਸ ਲਈ ਉਹ ਏਸ ਨਿਘਾਰ ਤੇ ਅਤਿਆਚਾਰੀ ਸਮਾਜਕ ਵਿਵਸਥਾ ਨੂੰ ਦੇਖ ਚੁੱਪ ਨਹੀਂ ਰਹੇ। ਉਹਨਾਂ ਲਲਕਾਰ ਕੇ ਇਸ ਵਿਵਸਥਾ ਦਾ ਖੰਡਨ ਕੀਤਾ।

ਕਲਿ ਕਾਤੀ ਰਾਜੇ ਕਾਸਾਈ
ਧਰਮੁ ਪੰਖ ਕਰਿ ਉਡਰਿਆ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥
ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥
ਵਿਚਿ ਹਉਮੈ ਕਰਿ ਦੁਖੁ ਰੋਈ॥
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥

(ਗੁਰੂ ਨਾਨਕ-੧੪੫)

ਸਭਿਆਚਾਰਕ ਗਿਰਾਵਟ ਦਾ ਜ਼ਿਕਰ ਇਸ ਤੋਂ ਪਹਿਲਾਂ ਗੁਰੂ ਜੀ ਇਸ ਤਰ੍ਹਾਂ ਕਰਦੇ ਹਨ :-

ਕੂੜੁ ਬੋਲਿ ਮੁਰਦਾਰੁ ਖਾਇ॥
ਅਵਰੀ ਨੋ ਸਮਝਾਵਣਿ ਜਾਇ॥
ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥

(ਗੁਰੂ ਨਾਨਕ-੧੪੦)

ਣ ਸਿਆਸੀ ਪੱਤਣ ਦਾ ਵਰਣਨ ਵੀ ਜਾਨਣ ਵਾਨਾ

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥

(ਗੁਰੂ ਨਾਨਕ ੪੬੮-੪੬੯)

ਏਸ ਤੋਂ ਪਹਿਲਾਂ ਹੋਰ ਵੀ ਸਖਤ ਸ਼ਬਦਾਂ ਵਿਚ ਗੁਰੂ ਜੀ ਅਤਿਆਚਾਰੀ ਵਿਵਸਥਾ ਨੂੰ ਨਕਾਰਦੇ ਹਨ :-

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥

(ਗੁਰੂ ਨਾਨਕ-੧੪੦)

ਮਾਇਆ ਦੀ ਮਨਮੁਖੀ ਤਰਜ਼ੇ-ਜ਼ਿੰਦਗੀ ਬਾਰੇ ਗੁਰੂ ਜੀ ਦਾ ਕਥਨ ਹੈ :- "ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥ (ਗੁਰੂ ਨਾਨਕ-੪੧੭)

ਸੋ ਇਹੀ ਸੀ ਸਿੱਖੀ ਕਿਰਦਾਰ ਜਿਹੜਾ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਦਿੱਤਾ। ਇਸ ਕਿਰਦਾਰ ਦਾ ਇਕ ਪਾਸਾ ਅਧਿਆਤਮਕ ਸੱਚ ਤੇ ਸੁੱਚ ਨਾਲ ਜੁੜਿਆ ਹੋਇਆ ਹੈ, ਦੂਜਾ ਪਾਸਾ ਹਰ ਤਰ੍ਹਾਂ ਦੀ ਅਤਿਆਚਾਰੀ ਵਿਵਸਥਾ ਦਾ ਵਿਰੋਧ ਕਰਨ ਦਾ ਸਾਹਸ ਤੇ ਸਮਰੱਥਾ ਰੱਖਦਾ ਹੈ। ਗੁਰੂ ਨਾਨਕ ਨੇ ਰਾਜਿਆਂ ਤੇ ਮਲਿਕਾਂ ਦੀ ਸਮਾਜਕ ਵਿਵਸਥਾ ਵਿਚ ਦਸਾਂ ਨੌਹਾਂ ਦੀ ਕਿਰਤ ਕਰਨ ਵਾਲੇ ਭਾਈ ਲਾਲੋ ਦਾ ਸਾਥ ਦੇਕੇ ਅਮਲੀ ਤੇ ਇਤਿਹਾਸਕ ਪੱਖ ਤੋਂ ਇਸ ਸਿੱਖੀ ਕਿਰਦਾਰ ਨੂੰ ਇਨਕਲਾਬੀ ਸੰਕਲਪ ਕਰਨ ਜੋੜਿਆ। ਜਿਉਂ ਜਿਉਂ ਅਤਿਆਚਾਰੀ ਵਿਵਸਥਾ ਕਠੋਰ ਤੇ ਕਰੂਰ ਹੁੰਦੀ ਗਈ, ਇਸ ਇਨਕਲਾਬੀ ਸਿੱਖੀ ਕਿਰਦਾਰ ਨੂੰ ਨਾ ਕੇਵਲ ਸੰਘਰਸ਼ ਕਰਨਾ ਪਿਆ ਸਗੋਂ ਸ਼ਹੀਦੀਆਂ ਦੇਣੀਆਂ ਪਈਆਂ। ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦੁਰ ਜੀ ਦੀਆਂ ਸ਼ਹੀਦੀਆਂ ਇਸ ਦਾ ਪ੍ਰਤੱਖ ਇਤਿਹਾਸਕ ਪ੍ਰਮਾਣ ਹਨ। ੧੬੯੯ ਈ. ਦੀ ਵਿਸਾਖੀ ਉੱਤੇ ਗੁਰੂ ਗੋਬਿੰਦ ਸਿੰਘ ਨੇ ਇਸ ਸਿੱਖੀ ਕਿਰਦਾਰ ਨੂੰ ਸਿੰਘੀ ਕਿਰਦਾਰ ਦਾ ਸਰੂਪ ਦਿੱਤਾ। ਗੁਰੂ ਜੀ ਨੇ ਇਸ ਸਿੰਘੀ ਕਿਰਦਾਰ ਦੇ ਸੰਕਲਪ ਨੂੰ ਇਸ ਤਰ੍ਹਾਂ ਸਪੱਸ਼ਟ ਕੀਤਾ:-

ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥
ਹਲਾਲਸਤੁ ਬੁਰਦਨ ਬਸ਼ਮਸ਼ੇਰ ਦਸਤ॥

(ਜ਼ਫ਼ਰਨਾਮਾ-ਪੰਨਾ ੨੨)

ਅਰਥਾਤ ਜਦੋਂ ਸਾਰੇ ਹਲੀਲਿਆਂ-ਵਸੀਲਿਆਂ ਨਾਲ ਗੱਲ ਨਾ ਬਣੇ ਤਾਂ ਤਲਵਾਰ ਚੁੱਕਣੀ ਜਾਇਜ਼ ਹੈ। ਸਾਰੇ ਸੰਸਾਰ ਦੇ ਇਤਿਹਾਸ ਵਿੱਚ ਇਕ ਵੀ ਅਜਿਹੀ ਉਦਾਹਰਣ ਨਹੀਂ ਜਿਹੜੀ ਸਰਬੰਸ ਦਾਨੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਲਾਸਾਨੀਆਂ ਕੁਰਬਾਨੀਆਂ ਦਾ ਮੁਕਾਬਲਾ ਕਰ ਸਕੇ।

ਮਹਾਰਾਜਾ ਰਣਜੀਤ ਸਿੰਘ ਨੇ ਕਿਵੇਂ ਸਿੱਖ-ਰਾਜ ਕਾਇਮ

ਕੀਤਾ, ਇਹ ਇਕ ਵੱਖਰੇ ਲੇਖ ਦਾ ਵਿਸ਼ਾ ਹੈ। ਪਰ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਮਹਾਰਾਜਾ ਰਣਜੀਤ ਸਿੰਘ ਮਹਾਨ ਸਿੱਖੀ ਕਿਰਦਾਰ ਤੇ ਇਨਕਲਾਬੀ ਸਿੱਖੀ ਵਿਰਾਸਤ ਦੇ ਪਿਛੋਕੜ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਸੀ। ਮਹਾਰਾਜਾ ਦੀ ਮੌਤ ਪਿਛੋਂ ਅੰਗਰੇਜ਼ਾਂ ਤੇ ਸਿੱਖਾਂ ਦੀਆਂ ਤਿੰਨ ਲੜਾਈਆਂ ਹੋਈਆਂ ਜਿਨ੍ਹਾਂ ਵਿਚ ਸਿੱਖ ਹਾਰ ਗਏ ਤੇ ਅੰਗਰੇਜ਼ੀ ਸਰਕਾਰ ਨੇ ੧੮੪੯ ਈ. ਵਿਚ ਪੰਜਾਬ ਨੂੰ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ। ੧੮੪੯ ਈ. ਤੋਂ ੧੮੫੬ ਤੱਕ ਦਾ ਸਮਾਂ ਸਿੱਖੀ ਕਿਰਦਾਰ, ਸਿੱਖੀ ਸਭਿਆਚਾਰ ਅਤੇ ਸਿੱਖੀ ਵਿਰਾਸਤ ਦੇ ਅਤਿ-ਗੰਭੀਰ ਨਿਘਾਰ ਦਾ ਸਮਾਂ ਸੀ। ਕਈ ਵਾਰ ਮੈਂ ਸੋਚਦਾ ਹਾਂ ਕਿ ਜੇ ੧੮੫੭ ਦੀ ਵਿਸਾਖੀ ਉੱਤੇ ਬਾਬਾ ਰਾਮ ਸਿੰਘ ਨੇ ਨਾਮਧਾਰੀ ਲਹਿਰ ਨੂੰ ਜਨਮ ਨਾ ਦਿੱਤਾ ਹੁੰਦਾ ਤਾਂ ਸਿੱਖੀ ਪਛਾਣ, ਸਿੱਖੀ ਵਿਰਾਸਤ ਤੇ ਮਹਾਨ ਇਨਕਲਾਬੀ ਸਿੱਖੀ ਕਿਰਦਾਰ ਦਾ ਨਾਂ-ਨਿਸ਼ਾਨ ਹੀ ਨਹੀਂ ਲੱਭਣਾ ਸੀ।

ਏਥੇ ਮੈਂ ਇਕ ਗੱਲ ਸਪੱਸ਼ਟ ਕਰਨਾ ਚਾਹਾਂਗਾ। 'ਵਰਿਆਮ' ਵਿਚ ਨਾਮਧਾਰੀ ਅੰਦੋਲਨ ਦੇ ਇਨਕਲਾਬੀ ਸੰਕਲਪ ਬਾਰੇ ਛਪੇ ਮੇਰੇ ਲੇਖਾਂ ਨੂੰ ਪੜ੍ਹਕੇ ਕੁਝ ਨਾਮਧਾਰੀ ਵੀਰਾਂ ਦੇ ਖ਼ਤ ਆਏ। ਇਹਨਾਂ ਵਿਚੋਂ ਕੁਝ ਇਕ ਨੂੰ ਇਤਰਾਜ਼ ਸੀ ਕਿ ਮੈਂ ਗ਼ੈਰ-ਨਾਮਧਾਰੀ ਸਿੱਖ ਸੰਗਤ ਤੋਂ ਡਰਦਾ ਹੋਇਆ ਬਾਬਾ ਰਾਮ ਸਿੰਘ ਲਿਖਦਾ ਹਾਂ, ਸਤਿਗੁਰੂ ਰਾਮ ਸਿੰਘ ਨਹੀਂ ਲਿਖਦਾ। ਮੈਂ ਸੈਂਕੜੇਵਾਰ ਸਤਿਗੁਰੂ ਰਾਮ ਸਿੰਘ ਲਿਖਣ ਨੂੰ ਤਿਆਰ ਹਾਂ। ਪਰ ਮੇਰੇ ਲਈ ਬਾਬਾ, ਸਤਿਗੁਰੂ, ਮਹਾਰਾਜ, ਸੱਚੇ ਪਾਤਸ਼ਾਹ ਸਭ ਮਹਾਨਤਾ ਨੂੰ ਪ੍ਰਗਟਾਉਣ ਵਾਲੇ ਵਿਸ਼ੇਸ਼ਣ ਹਨ। ਇਸ ਸੰਦਰਭ ਵਿਚ ਮੈਂ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਵਿਚੋਂ ੨੭ਵੀਂ ਪਉੜੀ ਦਾ ਹਵਾਲਾ ਦੇਣਾ ਚਾਹਾਂਗਾ :-

ਸਤਿਗੁਰ ਨਾਨਕ ਪ੍ਰਗਟਿਆ,<br>ਮਿਟੀ ਧੁੰਧੁ ਜਗਿ ਚਾਨਣੁ ਹੋਆ।

..........................

ਜਿਥੇ ਬਾਬਾ ਪੈਰ ਧਰੇ, ਪੂਜਾ ਆਸਣੁ ਥਾਪਿਣ ਸੋਆ॥

..........................

ਬਾਬੇ ਤਾਰੇ ਚਾਰਿ ਚਕਿ,<br>ਨਉ ਖੰਡਿ ਪ੍ਰਿਥਮੀ ਸਚਾ ਢੋਆ।

ਸੋ ਸਪੱਸ਼ਟ ਹੈ ਕਿ ਭਾਈ ਗੁਰਦਾਸ ਜੀ 'ਸਤਿਗੁਰ' ਤੇ 'ਬਾਬਾ' ਸ਼ਬਦ ਨੂੰ ਇੱਕੋ ਜੇਹਾ ਮਹੱਤਵ ਦਿੰਦੇ ਹਨ। ਮੈਂ ਨਿਰਸੰਕੋਚ ਕਹਿਣਾ ਚਾਹਾਂਗਾ ਕਿ ਸਤਿਕਾਰ ਤੇ ਅਕੀਦਤ ਦੇ ਪੱਖੋਂ ਮੈਂ ਬਾਬਾ ਰਾਮ ਸਿੰਘ ਦੀ ਅਧਿਆਤਮਕ ਤੇ ਇਤਿਹਾਸਕ ਪੱਖੋਂ ਦਿੱਤੀ ਬੇ-ਮਿਸਾਲ ਦੇਣ ਦਾ ਸ਼ਰਧਾਲੂ ਹਾਂ।

ਤੁਸੀਂ ਸੋਚੋਗੇ ਕਿ ਮੈਂ ਆਪਣੇ ਸਿਰਲੇਖ ਦੇ ਕੇਂਦਰੀ ਮੁੱਦੇ ਤੋਂ ਭਟਕ ਗਿਆ ਹਾਂ। ਸਮੁੱਚੀ ਸਿੱਖ ਸੰਗਤ ਅੱਗੇ ਕੋਈ ਸਨਿਮਰ ਬੇਨਤੀ ਕਰਨ ਦੀ ਥਾਂ ਸਿਰਫ ਗੁਰੂ ਸਾਹਿਬਾਨ, ਗੁਰਬਾਣੀ ਅਤੇ ਸਤਿਗੁਰੂ ਰਾਮ ਸਿੰਘ ਦੀ ਮਹੱਤਤਾ ਅਤੇ ਮਹਾਨਤਾ ਨੂੰ ਦਰਸਾ ਦਿੱਤਾ ਹੈ। ਅਸਲ ਵਿਚ ਮੇਰੀ ਬੇਨਤੀ ਲਈ ਉੱਪਰ ਦਿੱਤਾ ਸੰਦਰਭ ਤੇ ਪਿਛੋਕੜ ਜ਼ਰੂਰੀ ਹੈ। ਭਾਵੇਂ ਹਾਲੇ ਬਾਬਾ ਰਾਮ ਸਿੰਘ ਦੀ ਅਸਲੋਂ ਵਿਲੱਖਣ ਤੇ ਲਾਸਾਨੀ ਦੇਣ ਦਾ ਜ਼ਿਕਰ ਕਰਨਾ ਬਾਕੀ ਹੈ।

ਕੁਝ ਇਕ ਵਿਚਾਰਧਾਰਕ ਵਖੇਵਿਆਂ ਦੇ ਬਾਵਜੂਦ ਮੈਂ ਨਾਮਧਾਰੀ ਸਿੱਖ ਸੰਗਤ ਨੂੰ ਸਮੁੱਚੀ ਸਿੱਖ ਸੰਗਤ ਦਾ ਇੱਕ ਅਟੁੱਟ ਅੰਗ ਹੀ ਸਮਝਦਾ ਹਾਂ।

ਬਾਬਾ ਰਾਮ ਸਿੰਘ ਜੀ ਨੇ ਵੀ ਇਕ ਸਾਧਾਰਨ ਕਿਰਤੀ ਪਰਿਵਾਰ ਵਿਚ ਅਵਤਾਰ ਧਾਰਿਆ ਸੀ। ਉਹ ਵੀ ਸਾਧਾਰਨ ਹੁੰਦੇ ਹੋਏ ਅਸਾਧਾਰਨ ਪ੍ਰਭੂਤਾ ਦੇ ਸੁਆਮੀ ਸਨ। ਉਹਨਾਂ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਨੌਕਰੀ ਕੀਤੀ। ਸਿੱਖਾਂ ਦੀ ਤੀਜੀ ਲੜਾਈ ਦੀ ਹਾਰ ਪਿਛੋਂ ਉਹ ਭੈਣੀ ਸਾਹਿਬ ਪਰਤ ਆਏ। ਬਾਬਾ ਬਾਲਕ ਸਿੰਘ ਦੀ ਅਸ਼ੀਰਵਾਦ ਦੇ ਵਰੋਸਾਏ, ਉਹਨਾਂ ਵੀ ਗੁਰੂ ਗੋਬਿੰਦ ਸਿੰਘ ਜੀ ਦਿਆਂ ਪਦ-ਚਿੰਨਾਂ ਨੂੰ ਮੁੱਖ ਰੱਖਕੇ ਇਕ ਇਨਕਲਾਬੀ ਇਨਸਾਨ ਤੇ ਕਿਰਦਾਰ ਨੂੰ ਸਿਰਜਿਆ। ਗੁਰੂ ਸਾਹਿਬਾਨ ਪਿਛੋਂ ਜੇ ਕਿਸੇ ਨੇ ਨਿਘੱਰ ਚੁੱਕੇ ਸਿੱਖੀ ਕਿਰਦਾਰ ਨੂੰ ਮੁੜ ਸੁਰਜੀਤ ਕੀਤਾ ਤਾਂ ਉਹ ਬਾਬਾ ਰਾਮ ਸਿੰਘ ਹੀ ਸਨ। ਜੇ ਮੈਂ ਕਹਾਂ ਉਹਨਾਂ ਨੇ ਵੱਖਰੇ ਤੇ ਵਿਲੱਖਣ ਸਿੱਖ ਇਤਿਹਾਸ ਨੂੰ ਸਿਰਜਿਆ, ਤਾਂ ਇਹ ਵੀ ਗਲ਼ਤ ਨਹੀਂ ਹੋਵੇਗਾ। ਉਹਨਾਂ ਵਿਚਲੀ ਅਸਾਧਾਰਨਤਾ ਤੇ ਮਹਾਨਤਾ ਹੈਰਾਨ ਕਰ ਵਾਲੀ ਹੈ। ਲੋੜ ਉਹਨਾਂ ਦੀ ਇਸ ਮਹਾਨਤਾ ਦੇ ਸੰਕਲਪ ਤੇ ਸਰੂਪ ਨੂੰ ਸਮਝਣ ਦੀ ਹੈ। ਏਸ ਤੋਂ ਵੱਡੀ ਕਰਾਮਾਤ ਕੀ ਹੋਵੇਗੀ ਕਿ ਕੁਝ ਹੀ ਸਾਲਾਂ ਵਿੱਚ ਉਹਨਾਂ ਅੰਗਰੇਜ਼ੀ ਸਰਕਾਰ ਦੇ ਸਮਾਂਤਰ ਇੱਕ ਸਰਕਾਰ ਖੜੀ ਕਰ ਦਿੱਤੀ। ਅਨਿਆਂ ਤੇ ਅਤਿਆਚਾਰ ਦਾ ਮੁਕਾਬਲਾ ਕਰਨ ਲਈ ਯੋਧਿਆਂ, ਸੂਰਮਿਆਂ ਤੇ ਸਿਰ-ਲੱਥ ਬਹਾਦਰਾਂ ਦੀ ਕੌਮ ਖੜੀ ਕਰ ਦਿੱਤੀ। ਅੰਗਰੇਜ਼ੀ ਸਰਕਾਰ ਨੂੰ ਉਲਟਾਉਣ ਦੇ ਮਨਸੂਬੇ ਘੜ ਲਏ। ਸਿੰਘਾਂ ਵਾਂਗ ਇੱਕ ਵੀ ਨਾਮਧਾਰੀ ਸਿੱਖ ਨੇ ਧਰਮ ਨਹੀਂ ਹਾਰਿਆ। ਜਿਹੋ ਜਿਹੇ ਨਿਡਰ, ਨਿਰਭੈ ਤੇ ਨਿਰਵੈਰ ਸ਼ਖਸੀਅਤ ਬਾਬਾ ਜੀ ਦੀ, ਉਹੋ ਜਿਹੇ ਨਿਡਰ ਸੂਰਮੇ ਉਹਨਾਂ ਦੇ ਸਿੱਖ ਸ਼ਰਧਾਲੂ ਸਨ। ਜਾਤੀ ਵੈਰ-ਵਿਰੋਧ ਨਾ ਗੁਰੂ ਸਾਹਿਬਾਨ ਦਾ ਕਿਸੇ ਨਾਲ ਸੀ ਤੇ ਨਾ ਬਾਬਾ ਰਾਮ ਸਿੰਘ ਜੀ ਦਾ ਬਾਬਾ ਰਾਮ ਸਿੰਘ ਦੇ ਸਿਰਜੇ ਸਿੱਖੀ

ਕਿਰਦਾਰ ਨੇ ਦਸਵੇਂ ਪਾਤਸ਼ਾਹ ਦੇ ਸਿੰਘ-ਸੂਰਮਿਆਂ ਵਾਂਗ ਸ਼ਹੀਦੀਆਂ ਨੂੰ ਖਿੜੇ ਮੱਥੇ ਕਬੂਲ ਕੀਤਾ। ਮੈਂ ਕਈ ਵਾਰ ਉਸ ਘੜੀ ਨੂੰ ਚਿਤਵਦਾ ਹਾਂ ਜਦੋਂ ਨਾਮਧਾਰੀ ਸੂਰਮੇ ਅੰਮ੍ਰਿਤਸਰ ਤੇ ਰਾਏ ਕੋਟ ਦੇ ਬੁਚੱੜਾਂ ਨੂੰ ਮਾਰ ਕੇ ਭੈਣੀ ਸਾਹਿਬ ਜਾਂਦੇ ਹਨ। ਅਗੋਂ ਹੁਕਮ ਮਿਲਦਾ ਹੈ ਅੰਮ੍ਰਿਤਸਰ ਜਾਓ, ਆਪਣਾ ਕਸੂਰ ਕਬੂਲ ਕਰੋ ਤੇ ਬੇਕਸੂਰਾਂ ਨੂੰ ਮੌਤ ਦੇ ਮੂੰਹ ਤੋਂ ਬਚਾਓ। ਇੱਕ ਰੱਬੀ ਸ਼ਖਸੀਅਤ ਦਾ ਹੁਕਮ ਮੰਨਕੇ ਉਹ ਹੁਕਮ ਦੀ ਪਾਲਣਾ ਕਰਦੇ ਹਨ ਤੇ ਫਾਂਸੀ ਦੇ ਫੰਦਿਆਂ ਨੂੰ ਗਲਾਂ ਵਿੱਚ ਪਾ ਸ਼ਹੀਦੀ ਪ੍ਰਾਪਤ ਕਰਦੇ ਹਨ। ਜਿਹੋ ਜਿਹਾ ਸਿਦਕ, ਸਾਹਸ, ਸਿਰੜਤਾ, ਨਿਡਰਤਾ ਤੇ ਪ੍ਰਭੂ ਉੱਤੇ ਅਟੁੱਟ ਟੇਕ ਬਾਬਾ ਰਾਮ ਸਿੰਘ ਕੋਲ ਸੀ, ਕਿਸੇ ਵਿਰਲੇ ਮਹਾਂ-ਪੁਰਸ਼ਾ ਵਿੱਚ ਹੀ ਹੁੰਦੀ ਹੈ। ਅੰਗ੍ਰੇਜ਼ ਸਰਕਾਰ ਦੇ ਜਤਨਾਂ ਦੇ ਬਾਵਜੂਦ ਬਾਬਾ ਰਾਮ ਸਿੰਘ ਦੇ ਹੁਕਮਨਾਮੇ ਕਾਲੇ-ਪਾਣੀਆਂ ਤੋਂ ਏਧਰ ਆਉਂਦੇ ਰਹੇ ਤੇ ਉਹਨਾਂ ਨੂੰ ਨਾਮਧਾਰੀ ਸੰਗਤ ਵਲੋਂ ਚਿੱਠੀਆਂ ਮਿਲਦੀਆਂ ਰਹੀਆਂ। ਮਲੇਰਕੋਟਲੇ ਦੇ ਸ਼ਹੀਦਾਂ ਨੂੰ ਯਾਦ ਕਰਕੇ ਰੂਹ ਕੰਬ ਜਾਂਦੀ ਹੈ ਪਰ ਉਹਨਾਂ ਸੂਰਮਿਆਂ ਦੀ ਸੂਰਮਤਾਈ ਨੂੰ ਦੇਖ ਉਹਨਾਂ ਦੀ ਇਸ ਸ਼ਹਾਦਤ ਅੱਗੇ ਸਿਰ ਝੁਕ ਜਾਂਦਾ ਹੈ।

ਹੁਣ ਮੈਂ ਸਮੂਹ ਸੰਗਤ ਅੱਗੇ ਬੇਨਤੀ ਕਰਨਾ ਚਾਹਾਂਗਾ। ਮੈਨੂੰ ਪਤਾ ਹੈ ਸਾਖੀ ਸਾਹਿਤ ਅਤੇ ਕਥਾਵਾਂ-ਵਾਰਤਾਵਾਂ ਦਾ ਆਪਣਾ ਮਹੱਤਵ ਹੁੰਦਾ ਹੈ ਪਰ ਸਾਖੀਆਂ ਦੀ ਇਤਿਹਾਸਕ ਪ੍ਰਮਾਣਿਕਤਾ ਨੂੰ ਮੁੱਖ ਰੱਖਕੇ ਵਾਦ-ਵਿਵਾਦ ਦੀ ਗੁੰਜਾਇਸ਼ ਬਣੀ ਰਹਿੰਦੀ ਹੈ। ਲੱਗ-ਭੱਗ ੪੦ ਕੁ ਸਾਲ ਪਹਿਲਾਂ ਇੱਕ ਸਾਖੀ ਬੜੀ ਪ੍ਰਚੱਲਿਤ ਹੋਈ ਸੀ, ਜਦੋਂ ਰੂਸ ਪੰਜਾਬ ਆਵੇਗਾ, ਲੋਕ ਅੰਨ ਦੇ ਹਾਵੇ ਨਾਲ ਮਰਨਗੇ। ਜੇ ਮੈਂ ਭੁੱਲਦਾ ਨਹੀਂ ਤਾਂ ਸੰਤੋਖ ਸਿੰਘ ਧੀਰ ਨੇ ਇਸ ਬਾਰੇ ਕਹਾਣੀ ਵੀ ਲਿਖੀ ਸੀ। ਪਰ ਰੂਸ ਨੇ ਪੰਜਾਬ ਵਿੱਚ ਤਾਂ ਕੀ ਆਉਣਾ ਸੀ, ਸਗੋਂ ਉਹ ਦੇਸ਼ ਆਮ ਟੁੱਟ-ਭੱਜਕੇ ਖੇਰੂੰ ਖੇਰੂੰ ਹੋ ਗਿਆ ਹੈ। ਏਸੇ ਤਰਾਂ ਸਾਡੇ ਕਥਾਵਾਚਕ ਸਾਖੀਆਂ ਵਿਚੋਂ ਕਰਾਮਾਤੀ ਤੇ ਚਮਤਕਾਰੀ ਮਿਸਾਲਾਂ ਦੇ ਕੇ ਆਪਣੇ ਜਾਣੇ ਤਾਂ ਮਹਾਂ-ਪੁਰਸ਼ਾਂ ਜਾਂ ਗੁਰੂ ਸਾਹਿਬਾਨ ਦੀ ਵਚਿੱਤਰ ਮਹਾਨਤਾ ਨੂੰ ਦਰਸਾਉਂਦੇ ਹਨ ਪਰ ਉਹ ਇਹਨਾਂ ਮਹਾਂ-ਪੁਰਖਾਂ ਦੀ ਇਨਸਾਨੀਅਤ, ਅਧਿਆਮਕਤਾ ਤੇ ਇਤਿਹਾਸਕਤਾ ਨੂੰ ਦਿੱਤੀ ਦੇਣ ਦੇ ਪਰਤੱਖ ਮਿਲਦੇ ਇਤਿਹਾਸਕ ਪ੍ਰਮਾਣਾਂ ਨੂੰ ਅੱਖੋਂ ਓਹਲੇ ਕਰ ਜਾਂਦੇ ਹਨ। ਇਹ ਸਾਖੀਆਂ ਗੁਰੂ ਸਾਹਿਬਾਨ ਦੇ ਜੀਵਨ ਨਾਲ ਵੀ ਜੁੜੀਆਂ ਹੋਈਆਂ ਹਨ। ਗੁਰੂ ਨਾਨਕ ਦਾ ਮੱਝਾਂ ਚਾਰਣ ਜਾਣਾ ਤੇ ਸ਼ਿਕਾਇਤ ਹੋਣ ਉੱਤੇ ਫ਼ਸਲ ਦਾ ਉਸੇ ਤਰ੍ਹਾਂ ਹਰਾ-ਭਰਾ ਹੋ ਜਾਣਾ। ਗੁਰੂ ਨਾਨਕ ਦੇਵ ਜੀ ਦੇ ਮੁੱਖ 'ਤੇ ਪੈ ਰਹੀ ਧੁੱਪ ਨੂੰ ਢਕਣ ਲਈ ਸੱਪ ਦਾ ਛਾਂ ਕਰਨਾ। ਏਸੇ ਤਰ੍ਹਾਂ ਮੱਕਾ ਫੇਰਨ ਵਾਲੀ ਸਾਖੀ, ਕੌੜੇ ਜਾਂ ਮਿੱਠੇ ਰੀਠਿਆਂ ਦੀ ਸਾਖੀ, ਬੀਬੀ ਨਾਨਕੀ ਨੇ ਵੀਰ ਨੂੰ ਅੱਖਾਂ ਮੀਚਕੇ ਯਾਦ ਕਰਨਾ ਤੇ ਗੁਰੂ ਜੀ ਦਾ ਅੱਖਾਂ ਖੁਲਦਿਆਂ ਹੀ ਉਥੇ ਪੁੱਜ ਜਾਣਾ ਜਾਂ ਮੱਖਣ ਸ਼ਾਹ ਲੁਬਾਣੇ ਦੀ ਗੁਰੂ ਲਾਧੋ ਰੇ ਵਾਲੀ ਸਾਖੀ, ਬੀਬੀ ਭਾਨੀ ਦੇ ਗੁਰੂ ਜੀ ਦੇ ਇਸ਼ਨਾਨ ਕਰਨ ਸਮੇਂ ਚੌਂਕੀ ਦਾ ਪਾਵਾ ਟੁੱਟਣ ਤੇ ਬੀਬੀ ਦਾ ਹੱਥ ਟੁੱਟ ਪਾਵੇ ਹੇਠ ਰੱਖ ਕੇ ਘਰ ਵਿੱਚ ਗੁਰਿਆਈ ਮੰਗਣ ਵਾਲੀ ਸਾਖੀ, ਆਮ ਸੁਣਨ ਵਿੱਚ ਆਉਂਦੀਆਂ ਹਨ। ਕਥਾ-ਵਾਚਕ ਬੜੇ ਵੈਰਾਗ-ਮਈ ਢੰਗਾ ਨਾਲ ਇਹਨਾ ਸਾਖੀਆਂ ਦਾ ਵਰਣਨ ਕਰਦੇ ਹਨ ਤੇ ਸਿੱਖ ਸੰਗਤ ਬੜੀ ਸ਼ਰਧਾ ਨਾਲ ਅੱਖਾਂ ਮੀਚ ਕੇ ਇਹਨਾਂ ਸਾਖੀਆਂ ਨੂੰ ਸੁਣਦੀ ਹੈ। ਏਸੇ ਤਰ੍ਹਾਂ ਪਿਛਲੇ ਦਿਨੀ ਮੈਨੂੰ ਬਾਬਾ ਰਾਮ ਸਿੰਘ ਦੇ ਜਨਮ ਬਾਰੇ ਇਹ ਵਰਣਨ ਪੜ੍ਹਨ ਨੂੰ ਮਿਲਿਆ, "ਸਤਿਗੁਰੂ ਜੀ ਦੇ ਅਵਤਾਰ ਦੇ ਸਮੇਂ ਮਾਤਾ ਜੀ ਨੇ ਇੱਕ ਬੱਚੇ ਦੀ ਥਾਂ ਇਕ ਮਾਸ ਦੇ ਲੋਥੜੇ ਨੂੰ ਹੀ ਜਨਮ ਦਿੱਤਾ ਜਿਸਦਾ ਕੋਈ ਅੰਗ ਨਹੀਂ ਸੀ। ਇਸ ਨੂੰ ਬਦਸ਼ਗਨੀ ਸਮਝਿਆ ਗਿਆ ਤੇ ਉਥੇ ਹੀ ਟੋਆ ਪੁੱਟ ਕੇ ਦਬਾ ਦਿੱਤਾ ਗਿਆ। ਦਾਈ ਨੇ ਪਿੰਡ ਵਿੱਚ ਜਾ ਕੇ ਸਾਰਿਆਂ ਨੂੰ ਇਸ ਬਦਸ਼ਗਨੀ ਬਾਰੇ ਦੱਸਿਆ ਅਤੇ ਪਿੰਡ ਦੀਆਂ ਇਸਤਰੀਆਂ ਇਸ ਅਚੰਭੇ ਨੂੰ ਵੇਖਣ ਲਈ ਅਤੇ ਮਾਤਾ ਜੀ ਨਾਲ ਸਹਾਨਭੂਤੀ ਕਰਨ ਲਈ ਉਹਨਾਂ ਦੇ ਘਰ ਵਲ ਤੁਰ ਪਈਆਂ। ਉਧਰ ਮਾਤਾ ਜੀ ਨੇ ਇਸ਼ਨਾਨ ਕਰ ਲਿਆ, ਮਾਤਾ ਜੀ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਉਹਨਾਂ ਇਕ ਅਲੌਕਿਕ ਬੱਚੇ ਨੂੰ ਪਲੰਘ ਉੱਤੇ ਖੇਡਦਿਆਂ ਵੇਖਿਆ। ਉਸਦੇ ਪ੍ਰਕਾਸ਼ ਵੱਲ ਅੱਖਾਂ ਨਹੀਂ ਸਨ ਟਿਕਦੀਆਂ।" (ਨਮੋ ਨਾਥ ਪੂਰੇ-ਪ੍ਰਿੰ. ਬੇਅੰਤ ਕੌਰ, ਪੰਨਾ-੨੨) ਇਹੋ ਜੇਹੀਆਂ ਕਰਾਮਾਤੀ ਘਟਨਾਵਾਂ ਸਾਡੇ ਪ੍ਰਾਚੀਨ ਮਹਾਂ-ਕਾਵਿ ਵਿਚੋਂ ਵੀ ਮਿਲਦੀਆਂ ਹਨ। ਸ੍ਰੀ ਰਾਮ ਦੀ ਸੁਪਤਨੀ ਸੀਤਾ ਦੇ ਜਨਮ ਬਾਰੇ ਵੀ ਅਦਭੁੱਤ ਸਾਖੀ ਹੈ। ਏਸੇ ਤਰ੍ਹਾਂ ਈਸਾ ਮਸੀਹ ਬਾਰੇ ਵੀ ਲਿਖਿਆ ਮਿਲਦਾ ਹੈ ਕਿ ਜਦੋਂ ਉਹ ਤਾਪ ਨਾਲ ਤਪਦੇ ਮੱਥੇ ਉਤੇ ਹੱਥ ਰਖਦੇ ਸਨ, ਭਾਵ ਤੁਰੰਤ ਗ਼ਾਇਬ ਹੋ ਜਾਂਦਾ ਸੀ ਤੇ ਮੱਥਾ ਠੰਢਾ ਹੋ ਜਾਂਦਾ ਸੀ। ਏਸੇ ਕਿਸੇ ਦੇ ਵੀ ਵਿਸ਼ਵਾਸ ਤੇ ਸ਼ਰਧਾ ਉੱਤੇ ਕਿੰਤੂ ਕਰਨ ਦਾ ਕੋਈ ਹੱਕ ਨਹੀਂ, ਨਾ ਹੀ ਮੈਂ ਕਿੰਤੂ ਕਰ ਰਿਹਾ ਹਾਂ। ਧਰਮ ਨਾਲ ਬੱਝੇ ਵਿਸ਼ਵਾਸ ਮਨੋ-ਭਾਵਾਂ ਨਾਲ ਬੜੇ ਡੂੰਘੇ ਜੁੜੇ ਹੋਏ ਹੁੰਦੇ ਹਨ।

ਤੁਸੀਂ ਪੁੱਛ ਸਕਦੇ ਹੋ : ਡਾ. ਕੀ ਮਹਾਂ-ਪੁਰਖਾਂ, ਪੀਰ ਪੈਗੰਬਰਾਂ, ਗੁਰੂ ਸਾਹਿਬਾਨ ਜਾਂ ਸੰਸਾਰ ਦੇ ਦੂਜੇ ਧਰਮਾਂ ਦੀਆਂ ਮਹਾਨ ਸ਼ਖਸੀਅਤਾਂ ਵਿੱਚ ਕਰਾਮਾਤਾਂ ਜਾਂ ਚਮਤਕਾਰ ਹੋਏ

ਹੀ ਨਹੀਂ ? ਮੈਂ ਕਹਾਂਗਾ ਤੇ ਬੇਨਤੀ ਕਰਾਂਗਾ ਕਿ ਅਜਿਹੀਆਂ ਅਜ਼ੀਮ ਹਸਤੀਆਂ ਦੀ ਮਹਾਨਤਾ ਹੀ ਕਰਾਮਾਤੀ ਤੇ ਚਮਤਕਾਰੀ ਪ੍ਰਾਪਤੀਆਂ ਦਾ ਚਿੰਨ ਹੁੰਦੀ ਹੈ। ਜੋ ਸਭ ਇਹ ਮਹਾਂ-ਪੁਰਖ ਸਮੁੱਚੀ ਮਨੁਖਤਾ ਲਈ ਕਰਕੇ ਜਾਂਦੇ ਹਨ, ਉਹ ਸਦਾ ਲਈ ਅਮਰ ਹੁੰਦਾ ਹੈ। ਰਹਿੰਦੀ ਦੁਨੀਆਂ ਤੱਕ ਇਹਨਾਂ ਦੀ ਦਿੱਤੀ ਦੇਣ, ਇਹਨਾਂ ਦੀਆਂ ਕੀਤੀਆਂ ਕੁਰਬਾਨੀਆਂ, ਨਿਆਂ, ਹੱਕ, ਸੱਚ, ਬਰਾਬਰੀ, ਜ਼ੁਲਮ-ਜਬਰ ਵਿਰੁੱਧ ਕੀਤਾ ਸੰਘਰਸ਼ ਤੇ ਸਰਬੱਤ ਦੇ ਭਾਣੇ ਲਈ ਦਿੱਤੀਆਂ ਸ਼ਹੀਦੀਆਂ ਹੀ, ਸਾਡੇ ਵਰਗੇ ਤੁੱਛ ਤੇ ਸਾਧਾਰਨ ਜੀਵਾਂ ਲਈ ਕਰਾਮਾਤਾਂ ਤੇ ਚਮਤਕਾਰ ਦੇ ਹਨ। ਸੰਸਾਰ ਵਿੱਚ ਇੱਕ ਵੀ ਅਜਿਹੀ ਮਿਸਾਲ ਨਹੀਂ ਹੈ ਜਿਸ ਵਿੱਚ ਇੱਕ ਪਿਤਾ ਆਪਣੇ ਪੁੱਤਰਾਂ ਨੂੰ ਸ਼ਹੀਦ ਹੋਣ ਲਈ ਸਾਹਮਣੇ ਹੋ ਰਹੇ ਹੱਥੋ-ਪਾਈ ਦੇ ਯੁੱਧ ਵਿੱਚ ਲੜਣ ਲਈ ਭੇਜਦਾ ਹੈ। ਇਹ ਕਰਾਮਾਤ ਗੁਰੂ ਗੋਬਿੰਦ ਸਿੰਘ ਜੀ ਹੀ ਕਰ ਸਕਦੇ ਸਨ।

ਸੋ ਸਮੂੰਹ ਸਿੱਖ ਸੰਗਤ ਅੱਗੇ ਸਨਿਮਰ ਬੇਨਤੀ ਹੈ ਕਿ ਗ਼ੈਬੀ ਤੇ ਗ਼ੈਰ-ਕੁਦਰਤੀ ਕਰਾਮਾਤਾਂ ਤੇ ਚਮਤਕਾਰਾਂ ਅੱਗੇ ਸਿਰ ਝੁਕਾਉਣ ਦੀ ਥਾਂ ਅਸੀਂ ਆਪਣੇ ਮਹਾਂ-ਪੁਰਖਾਂ ਦੀਆਂ ਗ਼ੈਰ-ਮਾਮੂਲੀ ਪ੍ਰਾਪਤੀਆਂ ਦੀ ਮਹਾਨਤਾ ਵਿਚੋਂ ਹੀ ਕਰਾਮਾਤੀ-ਚਮਤਕਾਰਾਂ ਨੂੰ ਲੱਭੀਏ ਤੇ ਉਹਨਾਂ ਅੱਗੇ ਸ਼ਰਧਾ ਤੇ ਸਤਿਕਾਰ ਨਾਲ ਸੀਸ ਝੁਕਾਈਏ। ਇਹਨਾਂ ਮਹਾਂ-ਪੁਰਖਾਂ ਦੀਆਂ ਗ਼ੈਰ-ਮਾਮੂਲੀ ਪ੍ਰਾਪਤੀਆਂ ਦੀ ਮਹਾਨਤਾ ਵਿਚੋਂ ਹੀ ਕਰਾਮਾਤੀ-ਚਮਤਕਾਰਾਂ ਨੂੰ ਲੱਭੀਏ ਤੇ ਉਹਨਾਂ ਅੱਗੇ ਸ਼ਰਧਾ ਤੇ ਸਤਿਕਾਰ ਨਾਲ ਸੀਸ ਝੁਕਾਈਏ। ਇਹਨਾਂ ਮਹਾਂ-ਪੁਰਖਾਂ ਦੇ ਦੱਸੇ ਰਾਹਾਂ, ਦਿੱਤੀਆਂ ਨਸੀਹਤਾਂ ਉਹਨਾਂ ਵਲੋਂ ਪੇਸ਼ ਕੀਤੀਆਂ ਉੱਚੀਆਂ ਸੁੱਚੀਆਂ ਅਧਿਆਤਮਕ ਕੀਮਤਾਂ ਤੇ ਅਨਿਆਂ ਵਿਰੁੱਧ ਕੀਤੇ ਉਹਨਾਂ ਦੇ ਸੰਘਰਸ਼-ਸ਼ੀਲ ਜਤਨਾਂ ਉੱਤੇ ਚੱਲਣ ਦੀ ਈਮਾਨਦਾਰਾਨਾ ਕੋਸ਼ਿਸ਼ ਕਰੀਏ। ਵੱਡੀ ਗੱਲ ਤਾਂ ਇਹ ਹੈ ਕਿ ਕਰਾਮਾਤਾਂ ਜਾਂ ਚਮਤਕਾਰ ਸੁਤੇ ਸਿੱਧ ਵਾਪਰਦੇ ਨਹੀਂ, ਇਹ ਤਾਂ ਸਿਰਜੇ ਜਾਂਦੇ ਹਨ ਤੇ ਇਹ ਸਿਰਜਣਾ ਟਾਂਵੇ-ਟੱਲੇ ਮਹਾਂ-ਪੁਰਖਾਂ ਦੇ ਹਿੱਸੇ ਹੀ ਆਉਂਦੀ ਹੈ, ਸਮਰੱਥਾਵਾਨ ਮਹਾਨ ਹਸਤੀਆਂ ਹੀ ਇਸਦੀਆਂ ਹੱਕਦਾਰ ਹੁੰਦੀਆਂ ਹਨ। ਇਹ ਕਰਾਮਾਤਾਂ ਤੇ ਚਮਤਕਾਰ ਇਤਿਹਾਸ ਦਾ ਸੱਚ ਹੁੰਦੇ ਹਨ—ਸਦਾ ਲਈ ਅਮਿੱਟ ਤੇ ਅਮਰ।

*੧੫੧੦, ਆਊਟ ਰਮ ਲਾਈਨ*
*ਗੁਰੂ ਤੇਗ ਬਹਾਦਰ ਨਗਰ, ਦਿੱਲੀ-੯*

## ਕਵੀ ਦਰਬਾਰ ਅੰਮ੍ਰਿਤਸਰ ਦਾ

**ਅੰਮ੍ਰਿਤਸਰ**—ਅੰਮ੍ਰਿਤਸਰ ਦੇ ਸੰਸਥਾਪਕ ਸ੍ਰੀ ਗੁਰੂ ਰਾਮਦਾਸ ਜੀ ਦਾ ਆਗਮਨ ਪੁਰਬ ਅੰਮ੍ਰਿਤਸਰ ਦੀ ਪਾਵਨ ਧਰਤੀ 'ਤੇ ਬੜੀ ਸ਼ਰਧਾ, ਉਤਸ਼ਾਹ ਅਤੇ ਉੱਦਮ ਨਾਲ ਮਨਾਇਆ ਗਿਆ। ਇਸ ਅਵਸਰ ਤੇ ਗੁਰਦੁਆਰਾ ਮੰਜੀ ਸਾਹਿਬ ਵਿਖੇ ਇਕ ਭਰਵਾਂ ਕਵੀ ਦਰਬਾਰ ਵੀ ਹੋਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਜੱਥੇਦਾਰ ਪੂਰਨ ਸਿੰਘ ਜੋਸ਼ ਦੇ ਪ੍ਰਬੰਧ ਹੇਠ ਕਰਵਾਏ ਗਏ ਇਸ ਵਿਸ਼ਾਲ ਕਵੀ ਦਰਬਾਰ ਵਿਚ ਕ੍ਰਮਵਾਰ ਸਰਵਸ੍ਰੀ ਗੁਰਦੇਵ ਸਿੰਘ ਕੋਇਲ (ਜਲੰਧਰ), ਸੰਤੋਖ ਸਿੰਘ ਸਫਰੀ (ਜਲੰਧਰ), ਬਲਵੰਤ ਸਿੰਘ ਨਿਰਵੈਰ (ਦਿੱਲੀ), ਪੂਰਨ ਸਿੰਘ ਜੋਸ਼ (ਅੰਮ੍ਰਿਤਸਰ), ਧਨਵੰਤ ਸਿੰਘ ਰਾਮਪੁਰੀ (ਯਮੁਨਾ ਨਗਰ), ਸੰਪੂਰਨ ਸਿੰਘ ਭਿਖਾਰੀ (ਦੇਹਰਾਦੂਨ), ਇੰਦਰ ਸਿੰਘ ਘੁੰਮਣ (ਜਗਾਧਰੀ), ਕਰਮਜੀਤ ਸਿੰਘ ਨੂਰ (ਜਲੰਧਰ), ਗੁਰਦਿਆਲ ਸਿੰਘ ਨਿੱਝਰ (ਜਗਾਧਰੀ) ਨਿਰਮਲ ਸਿੰਘ ਧਾਰੀਵਾਲ (ਗੁਰਦਾਸਪੁਰ) ਹਰੀ ਸਿੰਘ ਜਾਚਕ (ਚੰਡੀਗੜ੍ਹ), ਜੋਗਿੰਦਰ ਸਿੰਘ ਕੰਗ (ਲੁਧਿਆਣਾ), ਜੈ ਸਿੰਘ ਸੁਗਲ (ਕਾਨਪੁਰ), ਅਤੇ ਚੰਨਣ ਸਿੰਘ ਚਮਨ (ਹਰਗੋਬਿੰਦਪੁਰੀ) ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਮਹਾਨ ਜੀਵਨ, ਅੰਮ੍ਰਿਤ ਸਰੋਵਰ, ਹਰੀਮੰਦਰ ਸਾਹਿਬ, ਦੁੱਖ-ਭੰਜਨੀ ਬੇਰ ਗੁਰੂ ਰਾਮਦਾਸ ਲੰਗਰ ਅਤੇ ਸਿੱਖ ਇਤਿਹਾਸ ਦੇ ਗੌਰਵਮਈ ਵਿਰਸੇ ਨੂੰ ਆਪਣੀਆਂ ਮਨੋਹਰ ਕਾਵਿ-ਰਚਨਾਵਾਂ ਦੁਆਰਾ ਰੂਪਮਾਨ ਕੀਤਾ।

ਕਵੀ ਦਰਬਾਰ ਦੇ ਮੁੱਖ ਮਹਿਮਾਨ ਜੱਥੇਦਾਰ ਜਗਦੇਵ ਸਿੰਘ ਤਲਵੰਡੀ (ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਨੇ ਕਵੀਆਂ ਨੂੰ ਸ਼ਾਬਾਸ਼ ਦਿੱਤੀ ਅਤੇ ਹਰ ਸਾਲ ਦੀ ਪਰਪੰਰਾ ਅਨੁਸਾਰ ਇਕ ਕਵੀ ਦੇ ਵਿਸ਼ੇਸ਼ ਸਨਮਾਨ ਵਜੋਂ ਇਸ ਵਾਰ ਸ੍ਰ. ਬਲਵੰਤ ਸਿੰਘ ਨਿਰਵੈਰ (ਦਿੱਲੀ) ਨੂੰ ਸ੍ਰੀ ਦਰਬਾਰ ਸਾਹਿਬ ਦਾ ਮਾਡਲ, ਸ਼ਾਲ, ਸਿਰੋਪਾਓ ਅਤੇ ਧਨ-ਰਾਸ਼ੀ ਦੇ ਕੇ ਮਨਮਾਨਿਤ ਕੀਤਾ। ਯਾਦ ਰਹੇ ਕਿ ਇਸ ਤੋਂ ਪਹਿਲਾਂ ਸ੍ਰ. ਪ੍ਰੀਤਮ ਸਿੰਘ ਕਾਸਿਦ (ਦਿੱਲੀ) ਅਤੇ ਸ੍ਰ. ਦਾਨ ਸਿੰਘ ਕੋਮਲ (ਮੁੰਬਈ) ਨੂੰ ਸਨਮਾਨਿਤ ਕੀਤਾ ਜਾ ਚੁੱਕਾ ਹੈ। ਭਾਗ ਲੈਣ ਵਾਲੇ ਬਾਕੀ ਸਾਰੇ ਕਵੀਆਂ ਨੂੰ ਦਰਬਾਰ ਸਾਹਿਬ ਦੇ ਮੈਨੇਜਰ ਸਿਰੋਪਾਓ ਅਤੇ ਯੋਗ ਧਨ-ਰਾਸ਼ੀ ਦੇ ਕੇ ਸਨਮਾਨਿਤ ਕੀਤਾ।

*—ਜੋਗਿੰਦਰ ਸਿੰਘ ਕੰਗ*

# ਬਚਿਤ੍ਰ ਨਾਟਕ—ਇਕ ਅਪੂਰਵ ਕ੍ਰਿਤੀ

ਕਿਸ਼ਤ ਨੰ. ੧੫

—ਪ੍ਰਿੰ: ਬੇਅੰਤ ਕੌਰ

ਉਠੇ ਟੋਪ ਟੂਕੰ ਗੁਰੱਜੈ ਪ੍ਰਹਾਰੇ॥
ਰੁਲੇ ਲੁੱਥ ਜੁੱਥੰ ਗਿਰੇ ਬੀਰ ਮਾਰੇ॥
ਪਰੈ ਕਤੀਯੰ ਘਾਤ ਨਿਰਘਾਤ ਬੀਰੰ॥
ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ॥੨੮॥

ਸ਼ਬਦਾਰਥ : ਟੂਕੇ - ਟੁਕੜੇ। ਪ੍ਰਹਾਰੇ - ਮਾਰੇ। ਲੁਥੰ ਜੁਥੰ-ਲੋਥਾਂ ਤੇ ਢੇਰ। ਕਤੀਯੰ - ਕੈਤੀ, ਪਤਲੀ ਤਲਵਾਰ। ਘਾਤ - ਵਾਰ। ਨਿਰਘਾਤ - ਅਕੱਟ ਯੋਧੇ।

ਭਾਵਾਰਥ : ਕਿਧਰੇ ਗੁਰਜਾਂ ਦੇ ਪ੍ਰਹਾਰ ਨਾਲ ਸਿਰ ਦੇ ਟੋਪਾਂ ਦੇ ਟੁਕੜੇ ਖਿਲਰ ਰਹੇ ਹਨ, ਮਾਰੇ ਹੋਏ ਯੋਧੇ ਡਿਗ ਰਹੇ ਹਨ ਤੇ ਲੋਥਾਂ ਗੁੱਥਮ-ਗੁੱਥੀ ਹੋਈਆਂ ਰੁਲ ਰਹੀਆਂ ਹਨ। ਅਕੱਟ ਯੋਧੇ ਤਲਵਾਰਾਂ ਨਾਲ ਵੱਢੇ ਹੋਏ ਪਏ ਹਨ। ਕਿਧਰੇ ਤੀਰਾਂ ਨਾਲ ਵਿਨ੍ਹੇ ਹੋਏ ਸਰੀਰ ਧੜ ਤੋਂ ਬਿਨਾਂ ਪਏ ਹਨ।

ਬਹੀ ਬਾਹੁ ਆਘਾਤ ਨਿਰਘਾਤ ਬਾਣੰ॥
ਉਠੇ ਨੱਦ ਨਾਦੰ ਕੜੱਕੇ ਕ੍ਰਿਪਾਣੰ॥
ਛਕੇ ਛੋਭ ਛੱਤ੍ਰੀ ਤਜੈ ਬਾਣ ਰਾਜੀ॥
ਬਹੇ ਜਾਹਿ ਖਾਲੀ ਫਿਰੈ ਛੂਛ ਤਾਜੀ॥

ਸ਼ਬਦਾਰਥ : ਆਘਾਤ - ਪ੍ਰਹਾਰ, ਵਾਰ। ਨਿਰਘਾਤ - ਲਗਾਤਾਰ। ਨਾਦੰ - ਨਗਾਰਿਆਂ ਦੀ ਗਰਜ। ਛੋਭ - ਰੋਹ ਵਿੱਚ। ਰਾਜੀ - ਲੜੀਆਂ। ਛੂਛ - ਖਾਲੀ।

ਭਾਵਾਰਥ : ਯੁਧ ਦੇ ਮੈਦਾਨ ਵਿੱਚ ਅਨੰਤ ਬਾਣਾਂ ਦੀ ਵਰਖਾ ਹੋ ਰਹੀ ਹੈ। ਤਲਵਾਰਾਂ ਦੇ ਚੱਲਣ ਨਾਲ ਕੜ-ਕੜ ਦੀ ਗੰਭੀਰ ਆਵਾਜ਼ ਉਠ ਰਹੀ ਹੈ। ਛੱਤਰੀ ਰੋਹ ਵਿੱਚ ਆਏ ਹੋਏ ਲਗਾਤਾਰ ਤੀਰ ਚਲਾ ਰਹੇ ਹਨ। ਉਹਨਾਂ ਦੇ ਤੀਰ ਕਦੇ ਤੇ ਖਾਲੀ ਜਾਂਦੇ ਤੇ ਕਦੇ ਘੋੜਿਆਂ ਨੂੰ ਖਾਲੀ ਕਰੀ ਜਾਂਦੇ ਹਨ।

ਜੁਟੇ ਆਪ ਮੈ ਬੀਰ ਬੀਰੰ ਜੁਝਾਰੇ॥
ਮਨੋ ਗੱਜ ਜੁੱਟੇ ਦੰਤਾਰੇ ਦੰਤਾਰੇ॥
ਕਿਧੋ ਸਿੰਘ ਸੋ ਸਾਰਦੂਲੰ ਅਰੁੱਝੰ॥
ਤਿਸੀ ਭਾਂਤਿ ਕਿਰਪਾਲ ਗੋਪਾਲ ਜੁੱਝੰ॥੩੦॥

ਸ਼ਬਦਾਰਥ : ਆਪ ਮੈ - ਆਪਸ ਵਿੱਚ। ਦੰਤਾਰੇ - ਦੰਦਾਂ ਵਾਲੇ। ਜੁੱਝੰ - ਗੁੱਥਮ ਗੁੱਥਾ ਹੋਏ। ਸਾਰਦੂਲੰ - ਸ਼ੇਰ।

ਭਾਵਾਰਥ : ਯੁੱਧ ਦੇ ਮੈਦਾਨ ਵਿੱਚ ਸੂਰਬੀਰ ਯੋਧੇ ਆਪਸ ਵਿੱਚ ਲੜਨ ਲਗ ਪਏ। ਇਜ ਲੱਗ ਰਿਹਾ ਸੀ ਮਾਨੋ ਦੰਦਾਂ ਵਾਲੇ ਹਾਥੀ ਆਪਸ ਵਿੱਚ ਦੰਦ ਨਾਲ ਜੁਟ ਰਹੇ ਹੋਣ। ਜਿਸ ਤਰ੍ਹਾਂ ਸ਼ੇਰ ਨਾਲ ਸ਼ੇਰ ਹੀ ਲੜਦਾ ਹੈ, ਇਸ ਤਰ੍ਹਾਂ ਕ੍ਰਿਪਾਲ ਚੰਦ ਕਟੋਚੀ ਨਾਲ ਗੋਪਾਲ ਗੁਲੇਰੀਆ ਲੜ ਰਿਹਾ ਸੀ।

ਹਰੀ ਸਿੰਘ ਧਾਯੋ ਤਹਾਂ ਏਕ ਬੀਰੰ॥
ਸਹੇ ਦੇਹ ਆਪੰ ਭਲੀ ਭਾਂਤਿ ਤੀਰੰ॥
ਮਹਾਂ ਕੋਪ ਕੈ ਬੀਰ ਬ੍ਰਿੰਦੰ ਸੰਘਾਰੇ॥
ਬਡੋ ਜੁੱਧ ਕੈ ਦੇਵਲੋਕੰ ਪਧਾਰੇ॥੩੧॥

ਸ਼ਬਦਾਰਥ : ਆਪੰ - ਆਪਨੀ ਤੇ। ਬ੍ਰਿੰਦ - ਬਹੁਤ ਸਾਰੇ ਵੀਰ।

ਭਾਵਾਰਥ : ਉਥੇ ਇਕ ਵੀਰ ਯੋਧਾ ਹਰੀ ਸਿੰਘ ਰਣ ਭੂਮੀ ਵਿੱਚ ਆ ਗਿਆ। ਉਸ ਨੇ ਆਪਦੇ ਸਰੀਰ ਉਤੇ ਚੰਗੀ ਤਰ੍ਹਾਂ ਤੀਰਾਂ ਦੀ ਮਾਰ ਸਹਾਰੀ। ਉਸ ਨੇ ਬਹੁਤ ਕ੍ਰੋਧ ਨਾਲ ਸੂਰਮੇ ਮਾਰੇ ਅਤੇ ਆਪ ਵੀ ਖੂਬ ਜੰਗ ਕਰਕੇ ਦੇਵ ਲੋਕ ਨੂੰ ਚਲਾ ਗਿਆ।

ਹਠਿਯੋ ਹਿਮਤੰ ਕਿੰਮਤੰ ਲੈ ਕ੍ਰਿਪਾਨੰ॥
ਲਏ ਗੁਰਜ ਚੱਲੰ ਸੁ ਜੱਲਾਲ ਖਾਨੰ॥
ਹਠੇ ਸੂਰਮਾ ਮੱਤ ਜੋਧਾ ਜੁਝਾਰੰ॥
ਪਰੀ ਕੁੱਟ ਕੁੱਟੰ ਉਠੀ ਸਸਤ੍ਰ ਝਾਰੰ॥੩੨॥

ਸ਼ਬਦਾਰਥ : ਹਿਮਤ - ਹਿਮਤ ਸਿੰਘ। ਕਿੰਮਤੰ - ਕਿਮਤ। ਮੱਤ - ਸ਼ਰਾਬ ਦੇ ਨਸ਼ੇ ਵਿੱਚ ਮਸਤੇ। ਕੁੱਟ - ਲਗਾਤਾਰ ਮਾਰ। ਝਾਰੰ - ਸ਼ਸ਼ਤ੍ਰਾਂ ਦੇ ਵਾਰ ਤੋਂ ਉਪਜੀ ਅੱਗ।

ਭਾਵਾਰਥ : ਰਾਜਿਆਂ ਵਲੋਂ ਹਿਮਤ ਅਤੇ ਕਿਮਤ ਸੂਰਮੇ ਤਲਵਾਰਾਂ ਲੈ ਕੇ ਮੈਦਾਨ ਵਿਚ ਆਏ। ਹੁਸੈਨੀ ਵਲੋਂ ਜਲਾਲ ਖ਼ਾਨ ਗੁਰਜ ਲੈ ਕੇ ਚਲਿਆ। ਇਹ ਦੋਵੇਂ ਹਠੀਲੇ ਯੋਧੇ ਮਸਤ ਹੋ ਕੇ ਚੰਗੀ ਤਰ੍ਹਾਂ ਲੜੇ ਖੂਬ ਕੁੱਟ ਤੇ ਕੁੱਟ ਪਈ।

## ਰਸਾਵਲ ਛੰਦ॥

ਜਸੰਵਾਲ ਧਾਏ॥ ਤੁਰੰਗੰ ਨਚਾਏ॥
ਲਯੋ ਘੇਰਿ ਹੁਸੈਨੀ॥ ਹਨਯੋ ਸਾਂਗ ਪੈਨੀ॥੩੩॥

ਸ਼ਬਦਾਰਥ : ਜਸੰਵਾਲ - ਜਸਵਾਲੀਏ। ਸਾਂਗ - ਬਰਛੀ। ਪੈਨੀ - ਤਿੱਖੀ।

ਭਾਵਾਰਥ : ਜਸਵਾਲੀਏ ਵੀ ਘੋੜੇ ਨਚਾਉਂਦੇ ਹੋਏ ਰਣ ਭੂਮੀ ਵਿੱਚ ਆ ਗਏ। ਉਹਨਾਂ ਨੇ ਹੁਸੈਨੀ ਨੂੰ ਘੇਰ ਲਿਆ ਅਤੇ ਤਿੱਖੀ ਬਰਛੀ ਮਾਰੀ।

ਤਿਨੂ ਬਾਣ ਬਾਹੇ॥ ਬਡੇ ਸੈਨ ਗਾਹੇ॥
ਜਿਸੈ ਅੰਗਿ ਲਾਗਯੋ॥ ਤਿਸੈ ਪ੍ਰਾਣ ਤਯਾਗਯੋ॥੩੪॥

ਸ਼ਬਦਾਰਥ : ਤਿਨੂ - ਹੁਸੈਨੀ ਨੇ ਵੀ।

ਭਾਵਾਰਥ : ਹੁਸੈਨੀ ਨੇ ਵੀ ਤੀਰ ਚਲਾਏ। ਵੱਡੇ-ਵੱਡੇ ਸੈਨਾ ਦੇ ਟੋਲੇ ਮਾਰ ਮੁਕਾਏ। ਜਿਸ ਸੂਰਮੇ ਨੂੰ ਉਸਦਾ ਤੀਰ ਲੱਗ ਜਾਂਦਾ ਉਹ ਪ੍ਰਾਣ ਤਿਆਗ ਦਿੰਦਾ।

ਜਬੈ ਘਾਵ ਲਾਗਯੋ॥ ਤਬੈ ਕੋਪ ਜਾਗਯੋ॥
ਸੰਭਾਰੀ ਕਮਾਣੰ॥ ਹਣੇ ਬੀਰ ਬਾਣੰ॥੩੫॥

ਸ਼ਬਦਾਰਥ : ਬੀਰ - ਸੂਰਮੇ।

ਭਾਵਾਰਥ : ਜਦੋਂ ਹੁਸੈਨੀ ਖ਼ਾਂ ਨੂੰ ਚੋਟ ਲੱਗੀ, ਉਸਦਾ ਗੁੱਸਾ ਜਾਗ ਪਿਆ। ਫਿਰ ਉਸ ਯੋਧੇ ਹੁਸੈਨੀ ਨੇ ਕਮਾਨ ਸੰਭਾਲ ਕੇ ਬਾਣਾਂ ਨਾਲ ਯੋਧਿਆਂ ਨੂੰ ਮਾਰ ਦਿੱਤਾ।

ਚਹੂੰ ਓਰ ਢੂਕੇ॥ ਮੁਖੰ ਮਾਰ ਕੂਕੇ॥
ਨ੍ਰਿਭੈ ਸਸਤ੍ਰ ਬਾਹੈ॥ ਦੋਊ ਜੀਤ ਚਾਹੈ॥੩੬॥

ਸ਼ਬਦਾਰਥ : ਮੁਖੰ - ਮੂਹ।

ਭਾਵਾਰਥ : ਚਹੁੰ ਪਾਸਿਆਂ ਤੋਂ ਯੋਧੇ ਅੱਗੇ ਵਧਦੇ ਹਨ। ਉਹ ਆਪਣੇ ਮੂੰਹਾਂ ਤੋਂ ਮਾਰਲੋ-ਮਾਰਲੋ ਆਖਦੇ ਹਨ। ਉਹ ਨਿਡਰ ਹੋ ਕੇ ਸ਼ਸਤ੍ਰ ਚਲਾਉਂਦੇ ਹਨ। ਦੋਨੋਂ ਹੀ ਧਿਰਾਂ ਜਿੱਤ ਚਾਹੁੰਦੀਆਂ ਹਨ।

ਰਿਸੇ ਖਾਨਜਾਦੇ॥ ਮਹਾਂ ਮੱਦ ਮਾਦੇ॥
ਮਹਾਂ ਬਾਣ ਬਰਖੇ॥ ਸਭੈ ਸੂਰ ਹਰਖੇ॥੩੭॥

ਸ਼ਬਦਾਰਥ : ਜਾਦੇ - ਪੁੱਤਰ। ਮਦ - ਅਹੰਕਾਰ। ਹਰਖੇ- ਖੁਸ਼ ਹੋਏ।

ਭਾਵਾਰਥ : ਖਾਨਾਂ ਦੇ ਪੁੱਤਰ ਅਤਿ ਕ੍ਰੋਧਵਾਨ ਹੋ ਗਏ। ਉਹ ਅਹੰਕਾਰ ਵਿੱਚ ਭਰੇ ਹੋਏ ਸਨ। ਬਹੁਤ ਤੀਰਾਂ ਦੀ ਬਰਖਾ ਹੋਈ ਅਤੇ ਸਾਰੇ ਸੂਰਬੀਰ ਬਹੁਤ ਪ੍ਰਸੰਨ ਹੋਏ।

ਕਰੈ ਬਾਣ ਅਰਚਾ॥ ਧਨੁਰ ਬੇਦ ਚਰਚਾ॥
ਸੁ ਸਾਂਗੰ ਸਮਾਲੰ॥ ਕਰੈ ਤਉਨ ਠਾਮੰ॥੩੮॥

ਸ਼ਬਦਾਰਥ : ਅਰਚਾ - ਪੂਜਾ। ਠਾਮੰ - ਜਗ੍ਹਾ।

ਭਾਵਾਰਥ : ਉਹ ਬਾਣਾਂ ਦੇ ਨਾਲ ਹੀ ਪੂਜਾ ਕਰਦੇ ਹਨ, ਧਨੁਖ ਦੇ ਗਿਆਨ ਦੀ ਚਰਚਾ ਕਰਦੇ ਹਨ। ਉਸ ਥਾਂ ਚੰਗੀ ਤਰ੍ਹਾਂ ਬਰਛੀਆਂ ਅਤੇ ਧਨੁਖਾਂ ਦੀ ਸੰਭਾਲ ਕਰਦੇ ਹਨ।

ਬਲੀ ਬੀਰ ਰੁੱਝੇ॥ ਸਮੁਹ ਸਸਤ੍ਰ ਜੁੱਝੇ॥
ਲਗੈ ਧੀਰ ਧੱਕੰ॥ ਕ੍ਰਿਪਾਣੰ ਝਨੱਕੰ॥੩੯॥

ਸ਼ਬਦਾਰਥ : ਜੁੱਝੇ - ਲੜੇ। ਝਨੱਕੇ - ਕਿਰਪਾਨਾਂ ਦੇ ਵਾਰਾਂ ਦੀ ਆਵਾਜ਼।

ਭਾਵਾਰਥ : ਬਹੁਤ ਬਹਾਦਰ ਯੋਧੇ ਇਕ ਦੂਜੇ ਦੀ ਕਟਾ-ਵੱਢੀ ਵਿੱਚ ਰੁੱਝੇ ਹੋਏ ਹਨ। ਉਹ ਸ਼ਸਤ੍ਰਾਂ ਲੈ ਕੇ ਸਾਹਮਣੇ ਹੋ ਕੇ ਲੜੇ। ਧੀਰਜ ਵਾਲੇ ਸੂਰਮਿਆਂ ਨੂੰ ਧੱਕੇ ਵੱਜ ਰਹੇ ਹਨ ਅਤੇ ਤਲਵਾਰਾਂ ਚਮਕ ਰਹੀਆਂ ਹਨ।

ਕੜੱਕੈ ਕਮਾਣੰ॥ ਝਣੰਕੇ ਕ੍ਰਿਪਾਣੰ॥
ਕੜੱਕਾਰ ਛੁਟੈ॥ ਝਣੰਕਾਰ ਉੱਠੈ॥੪੦॥

ਸ਼ਬਦਾਰਥ : ਝਣੰਕੇ - ਚਮਕ।

ਭਾਵਾਰਥ : ਕਿਧਰੇ ਕਮਾਣਾਂ ਦੇ ਕੜਕਣ ਦੀ ਆਵਾਜ਼ ਆ ਰਹੀ ਹੈ ਤੇ ਕਿਧਰੇ ਤਲਵਾਰਾਂ ਚਮਕ ਰਹੀਆਂ ਹਨ। ਹਥਿਆਰਾਂ ਦੀ ਕੜ-ਕੜ ਦੀ ਆਵਾਜ਼ ਹੋ ਰਹੀ ਹੈ ਅਤੇ ਕਿਧਰੇ ਸ਼ਸਤ੍ਰਾਂ ਵਿੱਚੋਂ ਸ਼ੋਲ੍ਹੇ ਉਠ ਰਹੇ ਹਨ।

ਹਠੀ ਸਸਤ੍ਰ ਝਾਰੈ॥ ਨ ਸੰਕਾ ਬਿਚਾਰੈ॥
ਕਰੈ ਤੀਰ ਮਾਰੰ॥ ਫਿਰੈ ਲੋਹ ਧਾਰੰ॥੪੧॥

ਸ਼ਬਦਾਰਥ : ਝਾਰੈ - ਮਾਰਦੇ ਹਨ। ਬਿਚਾਰੈ - ਝਿਜਕਦੇ ਨਹੀਂ।

ਭਾਵਾਰਥ : ਹਠੀ ਸੂਰਬੀਰ ਸ਼ਸਤ੍ਰ ਚਲਾਉਂਦੇ ਹਨ ਅਤੇ ਆਪਣੇ ਮਨ ਵਿੱਚ ਕੋਈ ਸ਼ੰਕਾ ਨਹੀਂ ਕਰਦੇ। ਕਿਧਰੇ ਤੀਰਾਂ ਦੀ ਮਾਰ ਹੋ ਰਹੀ ਅਤੇ ਕਿਧਰੇ ਸੰਜੋਅਧਾਰੀ ਸੂਰਮੇ ਫਿਰਦੇ ਹਨ।

ਨਦੀ ਸ੍ਰੋਣ ਪੂਰੰ॥ ਫਿਰੈ ਗੈਣ ਹੂਰੰ॥
ਉਭੈ ਖੇਤ ਪਾਲੰ॥ ਬਕੇ ਬਿੱਕਰਾਲੰ॥੪੨॥

ਸ਼ਬਦਾਰਥ : ਪੂਰੰ - ਭਰ ਗਈ। ਗੈਣ - ਆਕਾਸ਼ ਵਿੱਚ। ਖੇਤ ਪਾਲੰ - ਸੂਰਮੇ ਰਾਜੇ।

ਭਾਵਾਰਥ : ਰਣ ਭੂਮੀ ਵਿੱਚ ਲਹੂ ਦੀ ਨਦੀ ਭਰ ਗਈ ਅਤੇ ਆਕਾਸ਼ ਵਿੱਚ ਅਪਸਰਾਂ ਫਿਰ ਰਹੀਆਂ ਹਨ। ਦੋਵੇਂ ਰਾਜੇ ਡਰਾਉਣੀਆਂ ਆਵਾਜ਼ਾਂ ਵਿੱਚ ਬੋਲ ਰਹੇ ਹਨ।

## ਪਾਧੜੀ ਛੰਦ ॥

ਤਹ ਹੜਹੜਾਇ ਹੱਸੇ ਮਸਾਣ ॥
ਲਿੱਟੇ ਗਜਿੰਦ੍ਰ ਛੁੱਟੇ ਕਿਕਾਣ ॥
ਜੁੱਟੇ ਸੁ ਬੀਰ ਤਹ ਕੜਕ ਜੰਗ ॥
ਛੁੱਟੀ ਕ੍ਰਿਪਾਣ ਬੁੱਠੇ ਖਤੰਗ ॥੪੩॥

**ਸ਼ਬਦਾਰਥ** : ਗਜਿੰਦ੍ਰ - ਵੱਡੇ ਹਾਥੀ। ਵਰ੍ਹੇ - ਬਰਸੇ। ਖਤੰਗ - ਤੀਰ।

**ਭਾਵਾਰਥ** : ਉਥੇ ਯੁਧ ਦੇ ਮੈਦਾਨ ਵਿੱਚ ਮਸਾਣ ਉੱਚੀ-ਉੱਚੀ ਹੱਸ ਰਹੇ ਸਨ। ਵੱਡੇ ਹਾਥੀ ਵੀ ਮਾਰੇ ਗਏ ਅਤੇ ਘੋੜੇ ਖੁਲ੍ਹੇ ਫਿਰਦੇ ਹਨ ਸੂਰਮੇ ਜੰਗ ਵਿੱਚ ਜੁਟੇ ਹੋਏ ਹਨ, ਅਤੇ ਖੂਬ ਤਕੜੀ ਜੰਗ ਹੋ ਰਹੀ ਹੈ। ਤਲਵਾਰਾਂ ਚਲ ਰਹੀਆਂ ਹਨ ਤੀਰਾਂ ਦੀ ਵਰਖਾ ਹੋ ਰਹੀ ਹੈ।

ਡਾਕਨ ਡਹੌਕਿ ਚਾਵਡ ਚਿਕਾਰ ॥
ਕਾਕੰ ਕਹੌਕਿ ਬੱਜੇ ਦੁਧਾਰ ॥
ਖੋਲੰ ਖੜੱਕਿ ਤੁਪਕਿ ਤੜਾਕਿ ॥
ਸੈਥੰ ਸੜੱਕ ਧੱਕੰ ਧਹਾਕਿ ॥੪੪॥

**ਸ਼ਬਦਾਰਥ** : ਡਾਕਨ - ਡੈਣਾਂ। ਡਹੌਕਿ - ਫਿਰਦੀਆਂ ਹਨ। ਚਾਵਡ - ਚੁੜੇਲਾਂ। ਚਿਕਾਰ - ਚੀਕਦੀਆਂ ਹਨ। ਕਾਕੰ- ਕਾਂ। ਕਹੌਕਿ - ਕਾਂ-ਕਾਂ ਕਰਦੇ ਹਨ। ਸੈਥੰ - ਬਰਛੀਆਂ। ਧਹਾਕਿ - ਧੱਕੇ ਪੈਂਦੇ ਹਨ।

**ਭਾਵਾਰਥ** : ਉਥੇ ਯੁੱਧ ਦੇ ਮੈਦਾਨ ਵਿੱਚ ਡੈਣਾਂ ਬੋਲ ਰਹੀਆਂ ਹਨ, ਚੁੜੇਲਾਂ ਦਾ ਚੀਕ ਚਿਹਾੜਾ ਸੁਣਾਈ ਦੇ ਰਿਹਾ ਹੈ। ਕਿਧਰੇ ਕਾਵਾਂ ਨੇ ਕਾਂ ਕਾਂ ਕਰਕੇ ਸ਼ੋਰ ਮਚਾਇਆ ਹੋਇਆ ਹੈ ਅਤੇ ਕਿਧਰੇ ਦੋਹਾਂ ਪਾਸਿਆਂ ਤੋਂ ਸੂਰਮੇ ਲੜ ਰਹੇ ਹਨ। ਕਿਧਰੇ ਲੋਹੇ ਦੇ ਟੋਪਾਂ ਦਾ ਖੜਾਕ ਹੋ ਰਿਹਾ ਹੈ ਅਤੇ ਕਿਧਰੇ ਬੰਦੂਕਾਂ ਚਲ ਰਹੀਆਂ ਹਨ। ਕਿਧਰੇ ਬਰਛੀਆਂ ਤੁਰੰਤ ਚਲ ਰਹੀਆਂ ਹਨ ਅਤੇ ਕਿਧਰੇ ਧੱਕੇ ਧੱਕੀ ਹੋ ਰਹੀ ਹੈ।

## ਭੁਜੰਗ ਛੰਦ ॥

ਤਹਾ ਆਪ ਕੀਨੋ ਹੁਸੈਨੀ ਉਤਾਰੰ ॥
ਸਭੂ ਹਾਥ ਬਾਣੰ ਕਮਾਣੰ ਸੰਭਾਰੰ ॥
ਰੁਪੇ ਖਾਨ ਖੂਨੀ ਕਰੈ ਲਾਗ ਜੁੱਧੰ ॥
ਮੁਖੰ ਰਕਤ ਨੈਣੰ ਭਰੇ ਸੂਰ ਕ੍ਰੁੱਧੰ ॥੪੫॥

**ਸ਼ਬਦਾਰਥ** : ਉਤਾਰੰ - ਉਤਾਰਾ ਕੀਤਾ। ਰੁਪੇ - ਡਟਕੇ।

**ਭਾਵਾਰਥ** : ਉਥੇ ਹੁਸੈਨੀ ਆਪ ਰਣਭੂਮੀ ਵਿੱਚ ਆ ਗਿਆ। ਸਾਰਿਆਂ ਨੇ ਆਪਣੇ ਹੱਥਾਂ ਵਿੱਚ ਤੀਰ ਕਮਾਨ ਸੰਭਾਲ ਲਏ। ਕਾਤਲ ਪਠਾਣ ਯੁੱਧ ਭੂਮੀ ਵਿੱਚ ਪੈਰ ਗੱਡ ਕੇ ਖੜ੍ਹੇ ਹੋ ਗਏ ਅਤੇ ਯੁੱਧ ਕਰਨ ਲਗੇ। ਉਹਨਾਂ ਦੇ ਮੂੰਹ ਅਤੇ ਅੱਖਾਂ ਲਾਲ ਹਨ ਅਤੇ ਸਾਰੇ ਸੂਰਮੇ ਕ੍ਰੋਧ ਨਾਲ ਭਰੇ ਹੋਏ ਹਨ।

ਜਗਿਯੋ ਜੰਗ ਜਾਲਮ ਸੁ ਜੋਧੰ ਜੁਝਾਰੰ ॥
ਬਹੇ ਬਾਣ ਬਾਂਕੇ ਬਰੱਛੀ ਦੁਧਾਰੰ ॥
ਮਿਲੇ ਬੀਰ ਬੀਰੰ ਮਹਾਂ ਧੀਰ ਬੰਕੇ ॥
ਧਕਾ ਧੱਕਿ ਸੈਥੰ ਕ੍ਰਿਪਾਣੰ ਝਨੰਕੇ ॥੪੬॥

**ਸ਼ਬਦਾਰਥ** : ਜਗਿਯੋ - ਮਚਿਆ। ਜ਼ਾਲਮ - ਕਹਿਰ ਦੇ ਜੰਗ।

**ਭਾਵਾਰਥ** : ਲੜਾਕੇ ਸੂਰਮਿਆਂ ਦਾ ਕਹਿਰ ਭਰਿਆ ਯੁੱਧ ਮਚ ਰਿਹਾ ਹੈ। ਦੋਹਾਂ ਪਾਸਿਆਂ ਤੋਂ ਤੀਰ ਅਤੇ ਸੁਹਣੀਆਂ ਬਰਛੀਆਂ ਚਲ ਰਹੀਆਂ ਹਨ। ਯੋਧਿਆਂ ਨਾਲ ਯੋਧੇ ਮਿਲ ਗਏ ਹਨ, ਜੋ ਮਹਾਂ ਧੀਰਜਵਾਨ ਹਨ। ਬਰਛੀਆਂ ਦੀ ਧਕਾਧਕ ਹੋਈ ਅਤੇ ਤਲਵਾਰਾਂ ਚਮਕੀਆਂ।

ਭਏ ਢੋਲ ਢੰਕਾਰ ਨੱਦੇ ਨਦੀਰੰ ॥
ਉਠੇ ਬਾਹੁ ਆਘਾਤ ਗੱਜੇ ਸੁ ਬੀਰੰ ॥
ਨਭੰ ਨੱਦ ਨੀਸਾਨ ਬੱਜੇ ਅਪਾਰੰ ॥
ਰੁਲੇ ਤੱਛ ਮੁੱਛੰ ਉਠੀ ਸਸਤ੍ਰ ਝਾਰੰ ॥੪੭॥

**ਸ਼ਬਦਾਰਥ** : ਢੰਕਾਰ - ਆਵਾਜ਼। ਨਾਦੰ - ਆਵਾਜ਼ਾਂ। ਆਘਾਤ - ਵਾਰ। ਨਭੀ - ਅਕਾਸ਼। ਨਦ - ਆਵਾਜ਼। ਝਾਰੰ-ਚਮਕ।

**ਭਾਵਾਰਥ** : ਢੋਲਾਂ ਦੀ ਢਮਕਾਰ ਹੋ ਰਹੀ ਹੈ ਤੂਤੀਆਂ ਵੱਜ ਰਹੀਆਂ ਹਨ। ਡੋਲਿਆਂ ਨੂੰ ਠੋਕਣ ਵਾਲੇ ਯੋਧੇ ਉੱਠੇ ਅਤੇ ਵੀਰ ਯੋਧਿਆਂ ਨੇ ਗਰਜਨਾ ਕੀਤੀ। ਨਗਾਰਿਆਂ ਦੇ ਵੱਜਣ ਦੀ ਆਵਾਜ਼ ਅਕਾਸ਼ ਵਿੱਚ ਗੂੰਜ ਰਹੀ ਹੈ। ਕੱਟੇ ਵੱਢੇ ਯੋਧੇ ਰੁਲ ਰਹੇ ਹਨ ਅਤੇ ਸ਼ਸਤ੍ਰਾਂ ਵਿੱਚੋਂ ਅੱਗ ਦੇ ਅੰਗਾਰੇ ਨਿਕਲ ਰਹੇ ਹਨ।

ਟਕਾਟੁਕ ਟੋਪੰ ਢਕਾ ਢੁੱਕ ਢਾਲੰ ॥
ਮਹਾਂਬੀਰ ਬਾਨੈਤ ਬੰਕੇ ਬਿਕ੍ਰਾਲੰ ॥
ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ ॥
ਨਚੀ ਡਾਕਿਣੀ ਜੋਗਣੀ ਉਰਧ ਹੇਤੰ ॥੪੮॥

**ਸ਼ਬਦਾਰਥ** : ਬਿਕ੍ਰਾਲ - ਡਰਾਉਣੇ। ਨਚੀ - ਖੁਸ਼ ਹੋਈ।

ਉਰਧ - ਉੱਤੇ। ਹੇਤੰ - ਹੇਠਾਂ।

ਭਾਵਾਰਥ : ਟੋਪਾਂ ਦੇ ਟੋਟੇ-ਟੋਟੇ ਹੋ ਕੇ ਡਿਗ ਰਹੇ ਹਨ। ਢਾਲਾਂ ਦੀ ਢੁਕ ਢੁਕ ਦੀ ਆਵਾਜ਼ ਹੋ ਰਹੀ ਹੈ। ਵੱਡੇ-ਵੱਡੇ ਮਹਾਨ ਸੂਰਬੀਰ ਡਰਾਉਣੇ ਬਣ ਗਏ ਹਨ। ਮੈਦਾਨ ਵਿੱਚ ਬੀਰ, ਬੈਤਾਲ ਅਤੇ ਭੂਤ ਪ੍ਰੇਤ ਨੱਚ ਰਹੇ ਹਨ। ਡਾਕਣੀਆਂ, ਜੋਗਣੀਆਂ ਹੇਠਾਂ ਉਤਾਂਹ ਹਰ ਪਾਸੇ ਨੱਚ ਰਹੀਆਂ ਹਨ।

ਛੁਟੀ ਜੋਗ ਤਾਰੀ ਮਹਾਂਰੁੱਦ੍ਰ ਜਾਗੇ॥
ਡਗਿਯੋ ਧਿਆਨ ਬ੍ਰਹਮੰ ਸਭੈ ਸਿੱਧ ਭਾਗੇ॥
ਹਸੇ ਕਿੰਨਰੰ ਜੱਛ ਬਿੱਦਿਆ ਧਰੇਯੰ॥
ਨਚੀ ਅੱਛਰਾ ਪੱਛਰਾ ਚਾਰਣੇਯੰ॥੪੯॥

ਸ਼ਬਦਾਰਥ : ਤਾਰੀ - ਸਮਾਧੀ। ਡਗਿਯੋ - ਡੋਲ ਗਿਆ। ਅੱਛਰਾ - ਇਸ ਲੋਕ ਦੀਆਂ। ਪੱਛਰਾ - ਸਵਰਗ ਲੋਕ ਦੀਆਂ ਸੁੰਦਰ-ਸੁੰਦਰ ਇਸਤਰੀਆਂ। ਚਾਰਣੇਯੰ - ਹਸਾਉਣ ਵਾਲਾ ਮਖੌਲੀਆ।

ਭਾਵਾਰਥ : ਸ਼ਿਵ ਜੀ ਮਹਾਰਾਜ ਦੇ ਯੋਗ ਦੀ ਸਮਾਧੀ ਖੁਲ੍ਹ ਗਈ ਅਤੇ ਉਹ ਜਾਗ ਪਏ। ਬ੍ਰਹਮਾ ਜੀ ਦਾ ਧਿਆਨ ਵੀ ਡੋਲ ਗਿਆ, ਜਿਸ ਦੇ ਧਿਆਨ ਵਿੱਚ ਸਾਰੇ ਸਿੱਧ ਲੀਨ ਹੁੰਦੇ ਹਨ। ਮਾਤ ਲੋਕ ਅਤੇ ਦੇਵ ਲੋਕ ਦੀਆਂ ਅਪਸਰਾਂ ਅਤੇ ਨਚਾਰਣਾਂ ਖੁਸ਼ੀ ਨਾਲ ਝੂਮ ਉਠੀਆਂ।

ਪਰਿਓ ਘੋਰ ਜੁੱਧੰ ਸੁ ਸੈਨਾ ਪਰਾਨੀ॥
ਤਹਾਂ ਖਾਂ ਹੁਸੈਨੀ ਮੰਡਿਓ ਬੀਰਬਾਨੀ॥
ਉਤੈ ਬੀਰ ਧਾਏ ਸੁ ਬੀਰੰ ਜਸ੍ਵਾਰੰ॥
ਸਭੈ ਬਿਉਤ ਡਾਰੇ ਬਗਾ ਸੇ ਅਸ੍ਵਾਰੰ॥੫੦॥

ਸ਼ਬਦਾਰਥ : ਪਰਾਨੀ - ਨੱਸ ਗਈ। ਬਾਨੀ - ਬਾਨਾ ਵਾਲਾ। ਬਿਉਤ - ਕੱਟ। ਬਗਾ - ਕੱਪੜੇ।

ਭਾਵਾਰਥ : ਐਨਾ ਭਿਆਨਕ ਯੁਧ ਮਚਿਆ ਕਿ ਸਾਰੀ ਫੌਜ ਨੱਸ ਉੱਠੀ। ਉੱਥੇ ਹੁਸੈਨੀ ਖਾਂ ਆਗੂ ਯੋਧਾ ਬਣ ਕੇ ਟਿਕਿਆ ਰਿਹਾ। ਉਧਰੋਂ ਜਸਵਾਲੀਏ ਦੇ ਬੀਰ ਯੋਧੇ ਧਾਵਾ ਕਰਕੇ ਅਗਾਂਹ ਵਧੇ। ਉਹਨਾਂ ਨੇ ਸਾਰੇ ਸਵਾਰਾਂ ਨੂੰ ਇੰਜ ਕੱਟ ਦਿੱਤਾ ਜਿਵੇਂ ਦਰਜੀ ਕੱਪੜੇ ਕੱਟਦਾ ਹੈ।

ਤਹਾਂ ਖਾਂ ਹੁਸੈਨੀ ਰਹਿਯੋ ਏਕ ਠਾਢੰ॥
ਮਨੋ ਜੁੱਧ ਖੰਭੰ ਰਣੰ ਭੂਮ ਗਾਡੰ॥
ਜਿਸੈ ਕੋਪ ਕੈ ਕੈ ਹਠੀ ਬਾਣਿ ਮਾਰਿਯੋ॥
ਤਿਸੈ ਛੇਦ ਕੈ ਪੈਲ ਪਾਰੇ ਪਧਾਰਿਯੋ॥੫੧॥

ਸ਼ਬਦਾਰਥ : ਠਾਢੰ - ਖਲੋਤਾ ਰਿਹਾ। ਗਾਡੰ - ਗੱਡਣਾ। ਪੈਲ ਪਾਰੇ - ਪਰਲੇ ਪਾਰ। ਪਧਾਰਿਓ - ਲੰਘ ਗਿਆ।

ਭਾਵਾਰਥ : ਉਥੇ ਹੁਸੈਨੀ ਖਾਂ ਇਕੱਲਾ ਹੀ ਖਲੋਤਾ ਰਿਹਾ ਜਿਵੇਂ ਰਣਭੂਮੀ ਵਿੱਚ ਖੰਭਾ ਗੱਡਿਆ ਹੋਵੇ। ਉਹ ਜਿਸ ਨੂੰ ਕ੍ਰੋਧਿਤ ਹੋ ਕੇ ਤੀਰ ਮਾਰਦਾ ਹੈ ਉਹ ਉਸਨੂੰ ਛੇਦ ਕਰਕੇ ਸਰੀਰ ਵਿੱਚੋਂ ਪਾਰ ਲੰਘ ਜਾਂਦਾ ਹੈ।

ਸਹੇ ਬਾਣ ਸੂਰੰ ਸਭੈ ਆਣ ਢੂਕੇ॥
ਚਹੂੰ ਓਰ ਤੇ ਮਾਰਹੀ ਮਾਰ ਕੂਕੇ॥
ਭਲੀ ਭਾਂਤਿ ਸੋ ਅਸਤ੍ਰ ਅਉ ਸਸਤ੍ਰ ਝਾਰੇ॥
ਗਿਰੇ ਭਿਸਤ ਕੋ ਖਾਂ ਹੁਸੈਨੀ ਸਿਧਾਰੇ॥੫੨॥

ਸ਼ਬਦਾਰਥ : ਭਿਸਤ - ਸਵਰਗ।

ਭਾਵਾਰਥ : ਸਾਰੇ ਸੂਰਬੀਰ ਬਾਣਾਂ ਨੂੰ ਸਹਾਰਕੇ ਵੀ ਨੇੜੇ ਹੀ ਨੇੜੇ ਪਹੁੰਚ ਗਏ। ਚੁਹਾਂ ਪਾਸਿਆਂ ਤੋਂ ਮਾਰਲੋ ਦੀ ਅਵਾਜ਼ ਆਉਂਦੀ ਹੈ। ਉਹਨਾਂ ਨੇ ਬੜੀ ਚੰਗੀ ਤਰ੍ਹਾਂ ਨਾਲ ਤੀਰ ਅਤੇ ਤਲਵਾਰਾਂ ਨੂੰ ਚਲਾਇਆ। ਅੰਤ ਨੂੰ ਹੁਸੈਨੀ ਖਾਂ ਮਰ ਕੇ ਡਿੱਗ ਪਿਆ ਅਤੇ ਬਹਿਸ਼ਤ ਨੂੰ ਚਲਾ ਗਿਆ।

## ਦੋਹਰਾ॥

ਜਬੈ ਹੁਸੈਨੀ ਜੁੱਝਿਯੋ ਭਯੋ ਸੂਰ ਮਨ ਰੋਸੁ॥
ਭਾਜਿ ਚਲੇ ਅਵਰੇ ਸਭੈ ਉਠਿਯੋ ਕਟੋਚਨ ਜੋਸੁ॥੫੩॥

ਸ਼ਬਦਾਰਥ : ਜੁਝਿਓ - ਮਾਰਿਆ ਗਿਆ। ਸੂਰ - ਸਵਰਗ।

ਭਾਵਾਰਥ : ਜਦੋਂ ਹੁਸੈਨੀ ਖਾਂ ਮਾਰਿਆ ਗਿਆ, ਤਾਂ ਸੈਨਕਾਂ ਦੇ ਮਨ ਵਿੱਚ ਹੋਰ ਕ੍ਰੋਧ ਪੈਦਾ ਹੋ ਗਿਆ। ਹੋਰ ਤਾਂ ਸਾਰੇ ਮੈਦਾਨ ਛੱਡ ਕੇ ਭੱਜ ਗਏ ਪਰ ਕਟੋਚ ਜਾਤੀ ਦੇ ਸੂਰਮੇ ਨੂੰ ਜੋਸ਼ ਚੜ੍ਹ ਗਿਆ।

## ਚੌਪਈ॥

ਕੋਪਿ ਕਟੋਚਿ ਸਭੈ ਮਿਲਿ ਧਾਏ॥
ਹਿਮਤਿ ਕਿੰਮਤਿ ਸਹਿਤ ਰਿਸਾਏ॥
ਹਰੀ ਸਿੰਘ ਤਬ ਕੀਯਾ ਉਠਾਨਾ॥
ਚੁਨਿ ਚੁਨਿ ਹਨੇ ਪਖਰੀਯਾ ਜੁਆਨਾ॥੫੪॥

ਸ਼ਬਦਾਰਥ : ਰਿਸਾਏ - ਗੁੱਸੇ ਵਿੱਚ ਆਏ। ਉਠਾਨਾ - ਜਿਮਾਂ ਚੁੱਕਿਆ। ਹਨੇ - ਮਾਰੇ।

ਭਾਵਾਰਥ : ਸਾਰੇ ਕਟੋਚੀਏ ਕ੍ਰੋਧ ਨਾਲ ਧਾਵਾ ਕਰਕੇ ਅਗਾਂਹ ਵਧੇ। ਹਿਮਤ ਅਤੇ ਕਿੰਮਤ ਵੀ ... ਰੋਹ ਨਾਲ ਰਣ

ਭੂਮੀ ਵਿੱਚ ਆਏ। ਹਰੀ ਸਿੰਘ ਨੇ ਵੀ ਹਮਲਾ ਕਰ ਦਿੱਤਾ। ਉਹਨਾਂ ਨੇ ਘੋੜ ਚੜ੍ਹੇ ਸਾਰੇ ਸਵਾਰਾਂ ਨੂੰ ਚੁਣ ਚੁਣ ਕੇ ਮਾਰ ਦਿੱਤਾ।

## ਨਰਾਜ ਛੰਦ॥

**ਤਬੈ ਕਟੋਚ ਕੋਪੀਯੰ॥ ਸੰਭਾਰ ਪਾਵ ਰੋਪੀਯੰ॥**

**ਸਰੱਕ ਸਸਤ੍ਰ ਝਾਰਹੀ॥ ਸੁ ਮਾਰਿ ਮਾਰਿ ਉਚਾਰਹੀ॥੫੫॥**

**ਸ਼ਬਦਾਰਥ** : ਪਾਵ - ਪੈਰ।

**ਭਾਵਾਰਥ** : ਉਸ ਵੇਲੇ ਕਟੋਚੀਏ ਨੂੰ ਬਹੁਤ ਗੁੱਸਾ ਆਇਆ ਅਤੇ ਉਸਨੇ ਪੈਰ ਚੰਗੀ ਤਰ੍ਹਾਂ ਜਮਾ ਲਏ। ਉਹ ਝੱਟ-ਪੱਟ ਸ਼ਸ਼ਤ੍ਰ ਚਲਾਉਂਦੇ ਹਨ ਅਤੇ ਮਾਰੋ ਮਾਰੋ ਪੁਕਾਰ ਰਹੇ ਹਨ।

**ਚੰਦੇਲ ਚੌਪੀਯੰ ਤਬੈ॥ ਰਿਸਾਤ ਧਾਤ ਭੇ ਸਬੈ॥**

**ਜਿਤੇ ਗਏ ਸੁ ਮਾਰੀਯੰ॥ ਬਚੇ ਤਿਤੇ ਸਿਧਾਰੀਯੰ॥੫੬॥**

**ਸ਼ਬਦਾਰਥ** : ਚੌਪੀਯੰ - ਚਾਅ ਅਤੇ ਜੋਸ਼ ਨਾਲ ਭਰ ਗਏ। ਰਿਸਾਤ - ਰੋਹ ਵਿੱਚ ਆ ਗਏ। ਧਾਤ - ਭੱਜ ਗਏ। ਇਤੇ - ਇਨੇ ਕੁ ਬਚੇ।

**ਭਾਵਾਰਥ** : ਉਸ ਵੇਲੇ ਚੰਦੇਲ ਜਾਤੀ ਦੇ ਸੂਰਮੇ ਵੀ ਬੜੇ ਕ੍ਰੋਧ ਵਿੱਚ ਆ ਗਏ। ਗੁੱਸੇ ਵਿੱਚ ਆ ਕੇ ਸਾਰੇ ਰਣ ਭੂਮੀ ਵਿੱਚ ਦੌੜੇ। ਜਿੰਨੇ ਵੀ ਚੰਦੇਲੀਏ ਗਏ ਉਹ ਮਾਰੇ ਗਏ। ਜਿਹੜੇ ਬਚ ਗਏ ਉਹ ਭੱਜ ਗਏ।

## ਦੋਹਰਾ॥

**ਸਾਤ ਸਵਾਰਨ ਕੇ ਸਹਿਤ ਜੁਝੇ ਸੰਗਤ ਰਾਇ॥**

**ਦਰਸੋ ਸੁਨਿ ਜੁੱਝੈ ਤਿਨੈ ਬਹੁਰ ਜੁਝਤ ਭਯੋ ਆਇ॥੫੭॥**

**ਸ਼ਬਦਾਰਥ** : ਜੁਝੇ - ਲੜ ਮਰੇ।

**ਭਾਵਾਰਥ** : ਸੰਗਤੀਆ ਰਾਇ ਸੱਤਾਂ ਸਵਾਰਾਂ ਸਮੇਤ ਸ਼ਹੀਦੀ ਪ੍ਰਾਪਤ ਕਰ ਗਿਆ। ਜਦੋਂ ਦਰਸ ਨੇ ਸੁਣਿਆ ਤਾਂ ਉਹ ਵੀ ਜੰਗ ਵਿੱਚ ਲੜ ਕੇ ਸ਼ਹਾਦਤ ਪ੍ਰਾਪਤ ਕਰ ਗਿਆ।

**ਹਿਮਤ ਹੂੰ ਉਤਰਿਯੋ ਤਹਾਂ ਬੀਰ ਖੇਤ ਮੰਝਾਰ॥**

**ਕੇਤਨ ਕੇ ਤਨਿ ਘਾਇ ਸਹਿ ਕੇਤਨਿ ਕੇ ਤਨਿ ਝਾਰ॥੫੮॥**

**ਸ਼ਬਦਾਰਥ** : ਘਾਇ - ਘਾਵ।

**ਭਾਵਾਰਥ** : ਹਿਮਤ ਨਾਮੀ ਸੂਰਮਾ ਰਣਭੂਮੀ ਵਿੱਚ ਲੜਣ ਵਾਸਤੇ ਪਹੁੰਚ ਗਿਆ। ਉਸਨੇ ਆਪਣੇ ਸਰੀਰ ਉੱਤੇ ਕਈਆਂ ਦੇ ਵਾਰ ਸਹਾਰੇ ਅਤੇ ਕਈਆਂ ਦੇ ਸਰੀਰਾਂ ਉੱਤੇ ਸ਼ਸ਼ਤ੍ਰਾਂ ਨਾਲ ਪ੍ਰਹਾਰ ਕੀਤਾ।

**ਬਾਜ ਤਹਾਂ ਜੂਝਤ ਭਯੋ ਹਿਮਤ ਗਯੋ ਪਰਾਇ॥**

**ਲੋਥ ਕ੍ਰਿਪਾਲਹਿ ਕੀ ਨਮਿਤ ਕੋਪਿ ਪਰੇ ਅਰਰਾਇ॥੫੯॥**

**ਸ਼ਬਦਾਰਥ** : ਬਾਜ - ਘੋੜਾ। ਪਰਾਇ - ਭੱਜ ਗਏ।

**ਭਾਵਾਰਥ** : ਹਿਮਤ ਦਾ ਘੋੜਾ ਮਰ ਗਿਆ ਅਤੇ ਉਹ ਆਪ ਰਣ ਭੂਮੀ ਵਿੱਚੋਂ ਭੱਜ ਗਿਆ। ਉਧਰ ਕ੍ਰਿਪਾਲ ਚੰਦ ਕਟੋਚੀਏ ਦੀ ਲਾਸ਼ ਲੈਣ ਵਾਸਤੇ ਕਟੋਚੀਏ ਗੁੱਸੇ ਨਾਲ ਗੱਜਕੇ ਪੈ ਗਏ।

## ਰਸਾਵਲ ਛੰਦ॥

**ਬਲੀ ਬੈਰ ਰੁੱਝੇ॥ ਸਮੁਹਿ ਸਾਰ ਜੁੱਝੇ॥**

**ਕ੍ਰਿਪਾ ਰਾਮ ਗਾਜੀ॥ ਲਹਿਯੋ ਸੈਨ ਭਾਜੀ॥੬੦॥**

**ਸ਼ਬਦਾਰਥ** : ਸਾਰ - ਸਾਹਮਣੇ।

**ਭਾਵਾਰਥ** : ਯੋਧੇ ਵੈਰ ਭਾਵਨਾ ਨਾਲ ਜੰਗ ਵਿੱਚ ਰੁੱਝੇ ਹੋਏ ਹਨ ਅਤੇ ਸਾਹਮਣੇ ਹੋ ਕੇ ਜੂਝ ਰਹੇ ਹਨ। ਗਾਜ਼ੀ ਯੋਧਾ ਕ੍ਰਿਪਾ ਰਾਮ ਲੜਦਾ ਰਿਹਾ ਅਤੇ ਸਾਰੀ ਸੈਨਾ ਭੱਜ ਗਈ।

**ਮਹਾਂ ਸੈਨ ਗਾਹੇ॥ ਨ੍ਰਿਭੈ ਸਸਤ੍ਰ ਬਾਹੇ॥**

**ਘਨਿਯੋ ਕਾਲ ਕੈ ਕੈ॥ ਚਲੇ ਜੱਸ ਲੈ ਕੈ॥੬੧॥**

**ਸ਼ਬਦਾਰਥ** : ਕੈ-ਕੈ - ਕਰਕੇ। ਜੱਸ - ਵਡਿਆਈ।

**ਭਾਵਾਰਥ** : ਕ੍ਰਿਪਾ ਰਾਮ ਨੇ ਬਹੁਤ ਸਾਰੀ ਫੌਜ ਨੂੰ ਲਤਾੜਿਆ ਅਤੇ ਉਹ ਬੜੀ ਨਿਡਰਤਾ ਨਾਲ ਸ਼ਸਤ੍ਰ ਚਲਾ ਰਿਹਾ ਸੀ। ਬਹੁਤ ਸਾਰਿਆਂ ਸੂਰਮਿਆਂ ਨੂੰ ਮਾਰਕੇ ਉਸਨੇ ਖੂਬ ਯਸ਼ ਕਮਾਇਆ ਅਤੇ ਅੰਤ ਵਿੱਚ ਆਪ ਵੀ ਵੀਰਗਤੀ ਨੂੰ ਪ੍ਰਾਪਤ ਹੋਇਆ।

**ਬਜੇ ਸੰਖ ਨਾਦੰ॥ ਸੁਰੰ ਨਿਰਬਿਖਾਦੰ॥**

**ਬਜੇ ਡੌਰ ਡੱਢੰ॥ ਹਠੰ ਸਸਤ੍ਰ ਕੱਢੰ॥੬੨॥**

**ਸ਼ਬਦਾਰਥ** : ਨਾਦੰ - ਬਿਗਲ। ਨਿਰਬਿਖਾਦੰ - ਲਗਾਤਾਰ। ਡੌਰ - ਡਉਰੂ। ਡੱਢੰ - ਜੋਰ ਦੀ। ਹਠੰ - ਡਟ ਗਏ।

**ਭਾਵਾਰਥ** : ਸੰਖਾਂ ਅਤੇ ਧੌਂਸਿਆਂ ਦੇ ਵੱਜਣ ਦੀਆਂ ਇਕਰਸ ਆਵਾਜ਼ਾਂ ਆ ਰਹੀਆਂ ਹਨ। ਡਉਰੂ ਅਤੇ ਡੱਫਾਂ ਵੀ ਵੱਜ ਰਹੀਆਂ ਹਨ। ਹਠੀ ਯੋਧੇ ਸ਼ਸ਼ਤ੍ਰ ਕਢ ਰਹੇ ਹਨ।

**ਪਰੀ ਭੀਰ ਭਾਰੀ॥ ਜੁਝੇ ਛਤ੍ਰ ਧਾਰੀ॥**

**ਮੁਖੰ ਮੁੱਛ ਬੰਕੰ॥ ਮੰਡੇ ਬੀਰ ਹੰਕੰ॥੬੩॥**

**ਸ਼ਬਦਾਰਥ** : ਬੰਕੇ - ਸੁਹਣੇ। ਮੰਡੇ - ਯੋਧੇ। ਹੰਕੰ - ਲਲਕਾਰ ਕੇ।

ਭਾਵਾਰਥ : ਯੁੱਧ ਦੇ ਮੈਦਾਨ ਵਿੱਚ ਬੜੀ ਭੀੜ ਪਈ ਹੋਈ ਹੈ। ਛਤ੍ਰਧਾਰੀ ਰਾਜੇ ਲੜ ਰਹੇ ਹਨ। ਮੂੰਹਾਂ ਉੱਤੇ ਟੇਢੀਆਂ ਮੁੱਛਾ ਕਰਕੇ ਉਹ ਵੰਗਾਰ ਕੇ ਲੜਦੇ ਹਨ।

ਮੁਖੰ ਮਾਰਿ ਬੋਲੈ ॥ ਰਣੰ ਭੂਮਿ ਡੋਲੈ ॥
ਹਥਿਯਾਰੰ ਸੰਭਾਰੈ ॥ ਉਭੈ ਬਾਜ ਡਾਰੈ ॥੬੪॥

ਸ਼ਬਦਾਰਥ : ਡਾਰੇ - ਛੱਡ ਦਿੱਤੇ।

ਭਾਵਾਰਥ : ਰਣ ਭੂਮੀ ਵਿੱਚ ਸੂਰਮੇ ਆਪੋ ਮੂੰਹ ਤੋਂ ਮਾਰੋ ਮਾਰੋ ਬੋਲਦੇ ਹਨ ਅਤੇ ਮੈਦਾਨ ਵਿਚ ਫਿਰ ਰਹੇ ਹਨ। ਹਥਿਆਰਾਂ ਦੀ ਸੰਭਾਲ ਕਰ ਰਹੇ ਹਨ। ਹਥਿਆਰਾਂ ਦੀ ਸੰਭਾਲ ਕਰ ਰਹੇ ਹਨ। ਦੋਹਾਂ ਪਾਸਿਆਂ ਦੇ ਸੂਰਮੇ ਘੋੜਿਆਂ ਨੂੰ ਭਜਾਉਂਦੇ ਹਨ।

## ਦੋਹਰਾ ॥

ਰਣ ਜੁੱਝਤ ਕਿਰਪਾਲ ਕੈ ਨਾਚਤ ਭਯੋ ਗੁਪਾਲ ॥
ਸੈਨ ਸਭੈ ਸਿਰਦਾਰ ਦੈ ਭਾਜਤ ਭਈ ਬਿਹਾਲ ॥੬੫॥

ਸ਼ਬਦਾਰਥ : ਬਿਹਾਲ - ਦੁਖੀ।

ਭਾਵਾਰਥ : ਕਾਂਗੜੇ ਦੇ ਰਾਜੇ ਕ੍ਰਿਪਾਲ ਚੰਦ ਦੇ ਮਰਨ ਤੇ ਗੋਪਾਲ ਖੁਸ਼ੀ ਨਾਲ ਨੱਚ ਉਠਿਆ। ਆਪਣੇ ਸਰਦਾਰਾਂ ਦੇ ਸ਼ਹੀਦ ਹੋਣ ਤੋਂ ਉਪਰੰਤ ਸਾਰੀ ਸੈਨਾ ਬਿਹਬਲ ਹੋ ਕੇ ਭੱਜ ਉੱਠੀ।

ਖਾਨ ਹੁਸੈਨ ਕ੍ਰਿਪਾਲ ਕੇ ਹਿਮਤ ਰਣ ਜੁਝੰਤ ॥
ਭਾਜਿ ਚਲੇ ਜੋਧਾ ਸਭੈ ਜਿਮ ਦੇ ਮੁਕਟ ਮਹੰਤ ॥੬੬॥

ਸ਼ਬਦਾਰਥ : ਜਿਮ - ਜਿਵੇਂ।

ਭਾਵਾਰਥ : ਹੁਸੈਨੀ ਖਾਨ, ਕ੍ਰਿਪਾਲ ਤੇ ਹਿਮਤ ਦੇ ਮਰਨ ਦੇ ਉਪਰੰਤ ਸਾਰੇ ਯੋਧੇ ਇਸ ਤਰ੍ਹਾਂ ਭੱਜ ਗਏ ਜਿਸ ਤਰ੍ਹਾਂ ਕੋਈ ਮਹੰਤ ਆਪਣੇ ਚੇਲੇ ਨੂੰ ਗੱਦੀ ਦੇ ਕੇ ਆਪ ਬਨ ਨੂੰ ਚਲਾ ਜਾਂਦਾ ਹੈ।

## ਚੌਪਈ ॥

ਇਹ ਬਿਧ ਸਤ੍ਰ ਸਭੈ ਚੁਨਿ ਮਾਰੇ ॥
ਗਿਰੇ ਆਪਨੇ ਸੂਰ ਸੰਭਾਰੇ ॥
ਤਹ ਘਾਇਲ ਹਿਮਤ ਕੱਹ ਲਹਾ ॥
ਰਾਮ ਸਿੰਘ ਗੋਪਾਲ ਸਿਉਂ ਕਹਾ ॥੬੭॥

ਸ਼ਬਦਾਰਥ : ਲਹਾ - ਦੇਖਿਆ।

ਭਾਵਾਰਥ : ਗੋਪਾਲ ਨੇ ਆਪਣੇ ਸਾਰੇ ਵੈਰੀਆਂ ਨੂੰ ਢੂੰਡ-ਢੂੰਡ ਕੇ ਮਾਰਿਆ ਅਤੇ ਆਪਣੇ ਡਿੱਗੇ ਹੋਏ ਯੋਧੇ ਸੰਭਾਲ ਲਏ। ਉੱਥੇ ਜ਼ਖ਼ਮੀ ਹਾਲਤ ਵਿੱਚ ਹਿਮਤ ਨੂੰ ਵੇਖਿਆ। ਰਾਮ ਸਿੰਘ ਨੇ ਗੋਪਾਲ ਨੂੰ ਆਖਿਆ।

ਜਿਨ ਹਿਮਤ ਅਸ ਕਲਹ ਬਢਾਯੋ ॥
ਘਾਇਲ ਆਜੁ ਹਾਥ ਵਹ ਆਯੋ ॥
ਜਬ ਗੁਪਾਲ ਐਸੋ ਸੁਨਿ ਪਾਵਾ ॥
ਮਾਰਿ ਦੀਯੋ ਜੀਅਤ ਨ ਉਠਾਵਾ ॥੬੮॥

ਸ਼ਬਦਾਰਥ : ਅਸ - ਐਨੀ।

ਭਾਵਾਰਥ : ਜਿਸ ਹਿਮਤ ਨੇ ਇਸ ਬਿਖੇੜੇ ਨੂੰ ਵਧਾਇਆ ਹੈ ਅੱਜ ਉਹ ਜ਼ਖ਼ਮੀ ਹਾਲਤ ਵਿੱਚ ਹੱਥ ਆ ਗਿਆ ਹੈ। ਜਦੋਂ ਗੋਪਾਲ ਨੇ ਇਹ ਗੱਲ ਸੁਣੀ ਤਾਂ ਉਸਨੇ ਜ਼ਖ਼ਮੀ ਹੋਏ ਹਿਮਤ ਨੂੰ ਉਥੇ ਹੀ ਮਾਰ ਦਿੱਤਾ ਅਤੇ ਜਿਉਂਦੇ ਨੂੰ ਨਾ ਚੁਕਿਆ।

ਜੀਤ ਭਈ ਰਨ ਭਯੋ ਉਜਾਰਾ ॥
ਸਿਮ੍ਰਿਤਿ ਕਰਿ ਸਭ ਘਰੋ ਸਿਧਾਰਾ ॥
ਰਾਖਿ ਲੀਯੋ ਹਮ ਕੋ ਜਗਰਾਈ ॥
ਲੋਹ ਘਟਾ ਅਨ ਤੈ ਬਰਸਾਈ ॥੬੯॥

ਸ਼ਬਦਾਰਥ : ਉਜਾਰਾ - ਖਾਲੀ ਹੋ ਗਿਆ। ਸਿਮ੍ਰਿਤ - ਯਾਦ ਕਰਕੇ। ਜਗਰਾਇ - ਜਗਤ ਦੇ ਰਾਜੇ। ਲੋਹ ਘਟਾ - ਜੰਗ ਦੇ ਬੱਦਲ।

ਭਾਵਾਰਥ : ਗੋਪਾਲ ਦੀ ਜਿੱਤ ਹੋ ਗਈ ਅਤੇ ਜੰਗ ਸਮਾਪਤ ਹੋ ਗਿਆ। ਰਣ ਭੂਮੀ ਖਾਲੀ ਹੋ ਗਈ। ਸਾਰੇ ਲੋਕ ਆਪੋ ਆਪਣੇ ਘਰਾਂ ਨੂੰ ਯਾਦ ਕਰਕੇ ਤੁਰ ਪਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ ਕਿ ਉਸ ਜਗਤ ਦੇ ਮਾਲਕ ਅਕਾਲ ਪੁਰਖ ਨੇ ਸਾਨੂੰ ਬਚਾ ਲਿਆ ਹੈ ਅਤੇ ਸ਼ਸਤ੍ਰਾਂ ਦੀ ਘਟਾ ਕਿਸੇ ਦੂਸਰਿਆਂ ਤੇ ਵਰਸਾ ਦਿੱਤੀ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਹੁਸੈਨੀ ਬਧਹ ਕ੍ਰਿਪਾਲ ਹਿਮਤ ਸੰਗਤੀਆ ਬਧ ਬਰਨਨੰ ਨਾਮ ਗਿਆਰਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੧੧॥ ਅਫਜੂ ॥੪੨੩॥*

ਇਥੇ ਸੁੰਦਰ ਨਾਟਕ ਗ੍ਰੰਥ ਦਾ ਹੁਸੈਨੀ ਖ਼ਾਨ, ਕ੍ਰਿਪਾਲ, ਹਿਮਤ ਅਤੇ ਸੰਗਤੀਏ ਖਾਨ ਨੂੰ ਵਰਣਨ ਕਰਨ ਵਾਲਾ ਪ੍ਰਸਿੱਧ ਯਾਰਵਾਂ ਅਧਿਆਇ ਸਮਾਪਤ। ਹੁਣ ੪੨੩ ਛੰਦ ਸਮਾਪਤ ਹੋ ਗਏ ਹਨ।

*(ਚਲਦਾ)*

ਦੂਜਾ ਮਾਤਾ ਜਸਵੰਤ ਕੌਰ

# ਸਰਬੋਤਮ ਮੌਲਿਕ ਬਾਲ-ਪੁਸਤਕ ਪੁਰਸਕਾਰ

ਪਿਛਲੇ ਸਾਲ ਪ੍ਰੋ. ਪ੍ਰੀਤਮ ਸਿੰਘ (ਪਟਿਆਲਾ) ਤੇ ਸ. ਕੁਲਵੰਤ ਸਿੰਘ (ਨਵੀਂ ਦਿੱਲੀ) ਨੇ ਆਪਣੀ ਸੁਰਗਵਾਸੀ ਮਾਤਾ ਸ੍ਰੀਮਤੀ ਜਸਵੰਤ ਕੌਰ ਦੀ ਯਾਦ ਵਿਚ ਪੰਜਾਬੀ ਸਾਹਿਤ ਅਕੈਡਮੀ, ਪੰਜਾਬੀ ਭਵਨ, ਲੁਧਿਆਣਾ ਪਾਸ ਇਕ ਐਂਡਾਊਮੈਂਟ ਦੀ ਰਕਮ ਜਮ੍ਹਾਂ ਕਰਾਈ ਸੀ ਜਿਸ ਤੋਂ ਹੋਣ ਵਾਲੀ ਆਮਦਨ ਨਾਲ, ਹਰ ਸਾਲ ਅਕੈਡਮੀ ਵੱਲੋਂ, ਸਭ ਤੋਂ ਵਧੀਆ ਬਾਲ-ਪੁਸਤਕ ਨੂੰ ਦਸ ਹਜ਼ਾਰ ਦਾ ਨਕਦ ਇਨਾਮ ਦਿੱਤਾ ਜਾਇਆ ਕਰੇਗਾ।

ਪੰਜ ਨਿਰਪੱਖ ਨਿਰਣਾਇਕਾਂ ਦੇ ਫੈਸਲੇ ਅਨੁਸਾਰ ਸਾਲ ੨੦੦੦ ਲਈ ਇਹ ਪੁਰਸਕਾਰ ਸਾਂਝੇ ਤੌਰ ਤੇ ਹਰਦੇਵ ਚੌਹਾਨ ਦੀ ਪੁਸਤਕ 'ਚਾਂਦੀ ਦਾ ਕੱਪ' ਅਤੇ ਜਸਬੀਰ ਭੁੱਲਰ ਦੇ ਸ਼ਾਹਮੁਖੀ ਲਿੱਪੀ ਵਿਚ ਛਪੇ ਬਾਲ-ਨਾਵਲ 'ਆਲੇ- ਭੋਲੇ' ਨੂੰ ਦਿੱਤਾ ਜਾ ਰਿਹਾ ਹੈ।

ਸੰਨ ੨੦੦੧ ਦੇ ਇਨਾਮੀ ਮੁਕਾਬਲੇ ਲਈ ਪੰਜਾਬੀ ਸਾਹਿਤ ਅਕੈਡਮੀ, ਦੁਨੀਆਂ ਭਰ ਦੇ ਬਾਲ ਸਾਹਿਤ ਦੇ ਲੇਖਕਾਂ ਨੂੰ ਸੱਦਾ ਦਿੰਦੀ ਹੈ ਕਿ ਪਹਿਲੀ ਜਨਵਰੀ ੧੯੯੯ ਤੋਂ ਇਕੱਤੀ ਦਸੰਬਰ ੨੦੦੦ ਤੱਕ ਦੇ ਦੋ ਸਾਲਾਂ ਦੌਰਾਨ ਆਪਣੀਆਂ ਪੰਜਾਬੀ ਵਿਚ ਛਪੀਆਂ ਹੋਈਆਂ ਮੌਲਿਕ ਬਾਲ-ਪੁਸਤਕਾਂ ਦੀਆਂ ਸੱਤ-ਸੱਤ ਕਾਪੀਆਂ, ਡਾਕ ਰਾਹੀ, ਦਸਤੀ ਜਾਂ ਕੁਰੀਅਰ ਰਾਹੀਂ ੩੧ ਦਸੰਬਰ ੨੦੦੧ ਤੱਕ ਪ੍ਰਿੰਸੀਪਲ ਪ੍ਰੇਮ ਸਿੰਘ ਬਜਾਜ, ਡਾਇਰੈਕਟਰ, ਰੈਫ਼ਰੈਂਸ ਲਾਇਬ੍ਰੇਰੀ, ਪੰਜਾਬੀ ਭਵਨ, ਲੁਧਿਆਣਾ ਕੋਲ ਪਹੁੰਚਦੀਆਂ ਕਰ ਦੇਣ। ਮੁਕਾਬਲੇ ਦੇ ਨਿਯਮ ਇਕ ਪ੍ਰਕਾਰ ਹਨ :—

* ਇਸ ਮੁਕਾਬਲੇ ਵਿਚ ਆਮ ਤੌਰ ਤੇ ਇੱਕੋ ਪੁਸਤਕ ਨੂੰ ਇਨਾਮ ਦਿੱਤਾ ਜਾਵੇਗਾ, ਜਿਸ ਦੀ ਰਾਸ਼ੀ ਦਸ ਹਜ਼ਾਰ ਰੁਪੈ ਹੋਵੇਗੀ।
* ਇਸ ਇਨਾਮੀ ਮੁਕਾਬਲੇ ਵਿਚ ਦੁਨੀਆਂ ਭਰ ਦੇ ਪੰਜਾਬੀ ਲੇਖਕ ਹਿੱਸਾ ਲੈ ਸਕਣਗੇ।
* ਇਨਾਮ ਲਈ ਕੇਵਲ ਗੁਰਮੁਖੀ ਜਾਂ ਸ਼ਾਹਮੁਖੀ ਅੱਖਰਾਂ ਵਿਚ ਛਪੀਆਂ ਹੋਈਆਂ ਬਾਲ-ਪੁਸਤਕਾਂ ਹੀ ਪ੍ਰਵਾਨ ਕੀਤੀਆਂ ਜਾਣਗੀਆਂ।
* ਅਨੁਵਾਦ ਜਾਂ ਹੋਰਨਾਂ ਦੀਆਂ ਰਚਨਾਵਾਂ ਉਤੇ ਆਧਾਰਿਤ ਪੁਸਤਕਾਂ ਇਨਾਮ ਦੇ ਯੋਗ ਨਹੀਂ ਸਮਝੀਆਂ ਜਾਣਗੀਆਂ।
* ਬਾਲ ਪੁਸਤਕ ਕਿਸੇ ਵੀ ਸਾਹਿਤਕ ਰੂਪ ਵਿਚ ਰਚੀ ਹੋਈ ਹੋ ਸਕਦੀ ਹੈ, ਜਿਵੇਂ ਕਵਿਤਾ, ਕਹਾਣੀ, ਨਾਟਕ, ਨਾਵਲ ਜਾਂ ਹੋਰ ਕੋਈ ਵੀ ਨਵਾਂ ਜਾਂ ਪੁਰਾਣਾ ਸਾਹਿਤਕ ਰੂਪ।
* ਪਿਛਲੇ ਦੋ ਸਾਲਾਂ ਦੌਰਾਨ ਛਪੀਆਂ ਪੁਸਤਕਾਂ ਹੀ ਵਿਚਾਰ-ਅਧੀਨ ਲਿਆਂਦੀਆਂ ਜਾਣਗੀਆਂ।
* ਲੇਖਕ ਵੱਲੋਂ ਹਰ ਕਿਤਾਬ ਬਾਰੇ ਇਹ ਦੱਸਿਆ ਜਾਣਾ ਜ਼ਰੂਰੀ ਹੋਵੇਗਾ ਕਿ ਉਸ ਦੀ ਪੇਸ਼ ਕੀਤੀ ਜਾ ਰਹੀ ਕਿਤਾਬ ਕਿਸ ਉਮਰ ਦੇ ਬੱਚਿਆਂ ਲਈ ਲਿਖੀ ਗਈ ਹੈ। ਜੇ ਇਹ ਸੂਚਨਾ ਕਿਤਾਬ/ਕਿਤਾਬਾਂ ਦੇ ਉੱਪਰ ਛਪੀ ਹੋਈ ਨਾ ਹੋਵੇ ਤਾਂ ਲੇਖਕ ਨੂੰ ਚਿੱਠੀ ਰਾਹੀਂ ਆਪਣੀ ਹਰ ਕਿਤਾਬ ਬਾਰੇ ਇਹ ਸੂਚਨਾ ਭੇਜ ਦੇਣੀ ਚਾਹੀਦੀ ਹੈ।
* ਅਕਾਡਮੀ ਵੱਲੋਂ ਨਾਮਜ਼ਦ ਪੰਜ-ਮੈਂਬਰੀ ਚੋਣ-ਕਮੇਟੀ ਨੂੰ ਮੁਕਾਬਲੇ ਵਿੱਚ ਪੇਸ਼ ਨਾ ਹੋਈਆਂ ਪੁਸਤਕਾਂ ਵਿਚਾਰਨ ਦਾ ਹੱਕ ਹੋਵੇਗਾ।
* ਜੇ ਚੋਣ-ਕਮੇਟੀ ਨੂੰ ਕਿਸੇ ਸਾਲ ਪੇਸ਼ ਹੋਈਆਂ ਕਿਤਾਬਾਂ ਵਿੱਚੋਂ ਕੋਈ ਵੀ ਕਿਤਾਬ ਇਨਾਮ ਦੇ ਯੋਗ ਨਾ ਦਿੱਸੇ ਤਾਂ ਇਨਾਮ ਨਹੀਂ ਦਿੱਤਾ ਜਾਵੇਗਾ।
* ਚੋਣ-ਕਮੇਟੀ ਦੇ ਮੈਂਬਰ ਤੇ ਉਨ੍ਹਾਂ ਦੇ ਪਰਿਵਾਰ ਇਸ ਇਨਾਮੀ ਮੁਕਾਬਲੇ ਵਿਚ, ਸਿੱਧੇ ਜਾਂ ਅਸਿੱਧੇ ਤੌਰ ਉੱਤੇ ਹਿੱਸਾ ਨਹੀਂ ਲੈ ਸਕਣਗੇ।
* ਮੁਕਾਬਲੇ ਲਈ ਪ੍ਰਕਾਸ਼ਕ ਪੁਸਤਕਾਂ ਭੇਜ ਸਕਦੇ ਹਨ, ਪਰ ਇਨਾਮ ਲੇਖਕ ਨੂੰ ਹੀ ਮਿਲੇਗਾ।

*—ਪਰਮਿੰਦਰ ਸਿੰਘ (ਡਾ.)*
*ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ*

*ਵਿਦਵਾਨਾਂ ਤੇ ਖੋਜਾਰਥੀਆਂ ਦੀ ਸਹੂਲਤ ਲਈ*

## ਅਪੀਲ

ਪੰਜਾਬੀ ਸਾਹਿਤ ਅਕਾਡਮੀ ਦੀ ਰੈਫ਼ਰੈਂਸ ਲਾਇਬ੍ਰੇਰੀ ਪੰਜਾਬੀ ਭਾਸ਼ਾ, ਸਾਹਿਤ, ਸਭਿਆਚਾਰ ਤੇ ਧਰਮ-ਦਰਸ਼ਨ ਲਈ ਪੰਜਾਬ ਯੂਨੀਵਰਸਿਟੀ ਵੱਲੋਂ ਪ੍ਰਵਾਣਿਤ ਖੋਜ-ਕੇਂਦਰ ਹੈ। ਇਸ ਵਿਚ ਇਕ ਵੱਖਰਾ ਬਾਲ-ਸਾਹਿਤ ਕਾਰਨਰ ਵੀ ਬਣਾਇਆ ਗਿਆ ਹੈ ਜਿਸ ਵਿਚ ਲਗਭਗ ੮੦੦ ਬਾਲ-ਪੁਸਤਕਾਂ ਮੌਜੂਦ ਦੀ ਹਨ। ਪੰਜਾਬੀ ਦੇ ਸਾਰੇ ਪ੍ਰਕਾਸ਼ਕਾਂ ਤੇ ਵਿਸ਼ੇਸ਼ਕਰ ਲੇਖਕਾਂ ਨੂੰ ਸਨਿਮਰ ਬੇਨਤੀ ਹੈ ਕਿ ਉਹ ਆਪਣੀਆਂ ਪ੍ਰਕਾਸ਼ਿਤ ਪੁਸਤਕਾਂ ਇੱਕ-ਇੱਕ ਕਾਪੀ ਜ਼ਰੂਰ ਭੇਟਾ ਕਰਨ ਤੇ ਇਸ ਖੋਜ-ਕੇਂਦਰ ਨੂੰ ਭਰਪੂਰ ਕਰਨ ਵਿਚ ਯੋਗਦਾਨ ਪਾਉਣ। ਇਸ ਵੇਲੇ ਛੇ ਯੂਨੀਵਰਸਿਟੀਆਂ ਤੋਂ ਪੀ-ਐੱਚ. ਡੀ. ਦੇ ੮੨, ਐਮ-ਫ਼ਿੱਲ. ਦੇ ੩੦, ਐਮ. ਏ. ਦੇ ੪੦੦ ਅਤੇ ਦੇਸ ਵਿਦੇਸ਼ਾਂ ਦੇ ਸੈਂਕੜੇ ਵਿਦਵਾਨ ਇਸ ਲਾਇਬ੍ਰੇਰੀ ਦੀ ਸੰਦਰਭ ਸੇਵਾ ਤੋਂ ਲਾਭ ਉਠਾ ਰਹੇ ਹਨ।

*—ਪ੍ਰਿੰ. ਪ੍ਰੇਮ ਸਿੰਘ ਬਜਾਜ,*
*ਨਿਰਦੇਸ਼ਕ*

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ : ੫੯੮੬੯

---

ਹਰ ਪ੍ਰਕਾਰ ਦੀਆਂ ਚੁਗਾਠਾਂ ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖਸ਼ ਕੰਮ ਵਾਸਤੇ
ਦਰਸ਼ਨ ਦਿਓ

## ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕੀਟ
ਇਕਹਿਰੀ ਪੁਲੀ, ਜਲੰਧਰ ਸ਼ਹਿਰ
ਫੋਨ ਨੰ. ੨੩੨੯੯੦

---

ਬਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ ਲੱਕੜ
ਆਸਾਮ ਸਾਗਵਾਨ, ਚਾਂਪ, ਦਿਓਦਾਰ, ਕੈਲ, ਪੜਤਲ,
ਚੀਲ ਆਦਿ ਵੇਚਣ ਵਾਲੇ

## ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

**DALIP SINGH PURAN SINGH SAGGU**
*(Timber Merchants)*
Old Railway Road Jalandhar City.
Ph. : 58795, 59056

---

**JANTA**
**HYDRAULIC PRESSES**

**JANTA ENGG. WORKS**
P.O. MOHAN NAGAR
RAJENDRA NAGAR
INDUSTRIAL AREA,
GHAZIABAD

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

---

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## SAGGU IRON INDUSTRIES

## ਸੱਗੂ ਆਇਰਨ ਇੰਡਸਟਰੀਜ਼

SugarMill Spares, Paper & Boards Mill Spares, Textile Mill Spares, Distillery Spares & Solvent Plant Spares All Type of Gear & Chain Sprockets & Industrial Chain

Partner : S. Puran Singh Saggu
S. Narinder Singh Saggu
Old Railway Road, Jalandhar. Ph. : 58795, 59056

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰੱਖੋ
ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਅਤੇ ਲੱਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਇਕਹਿਰੀ ਪੁਲੀ ਜਲੰਧਰ - ੧੪੪੦੦੪
ਫੋਨ - ੨੩੮੭੮੪

## "ਵਿਰਾਸਤ ਫਾਊਂਡੇਸ਼ਨ" ਕੈਨੇਡਾ ਵਲੋਂ

# ਸਾਰੰਗੀ ਸਮਰਾਟ ਉਸਤਾਦ ਸੁਲਤਾਨ ਖਾਨ ਨਾਲ ਇੱਕ ਸ਼ਾਮ

ਸਤੰਬਰ ੭, ੨੦੦੧ ਦੀ ਸ਼ਾਮ, ਵੈਨਕੂਵਰ ਦੇ ਬੇਹਤਰੀਨ ਮਾਈਕਲ ਜੇ ਫੌਕਸ ਥੀਏਟਰ ਵਿੱਚ ੫੦੦ ਤੋਂ ਉਪਰ ਸੰਗੀਤ ਪ੍ਰੇਮੀਆਂ ਨੇ ਸੰਸਾਰ ਪ੍ਰਸਿੱਧ ਅਤੇ ਕਈ ਇਨਾਮ ਵਿਜੇਤਾ ਸਾਰੰਗੀ ਵਾਦਕ ਉਸਤਾਦ ਸੁਲਤਾਨ ਖਾਨ ਜੀ ਦੇ ਸਾਰੰਗੀ ਵਾਦਨ ਦਾ ਆਨੰਦ ਮਾਣਿਆ। ਉਹਨਾਂ ਨਾਲ ਇਸ ਪ੍ਰੋਗਰਾਮ ਵਿੱਚ ਤਬਲੇ ਉੱਤੇ ਸੰਗਤ ਉਨਾਂ ਦੇ ਹੀ ਭਾਈ ਜਨਾਬ ਹਨੀਫ ਖਾਨ ਜੀ ਹੁਰਾਂ ਨੇ ਕੀਤੀ। ਉਹਨਾਂ ਨਾਲ ਪਹਿਲੇ ਅੱਧ ਤੱਕ ਸਾਰੰਗੀ ਤੇ ਸਾਥ ਉਹਨਾਂ ਦੇ ਹੀ ਸ਼ਗਿਰਦ ਸ੍ਰੀ ਜਸਪਾਲ ਸਿੰਘ [illegible]ਵਾ ਜੋ ਕਿ ਸਤਿਗੁਰੂ ਜਗਜੀਤ ਸਿੰਘ ਹੁਰਾਂ ਦੀ ਬਖਸ਼ਿਸ਼ ਸਦਕਾ ਉਹਨਾਂ ਦੇ ਸ਼ਾਗਿਰਦ ਬਣੇ ਸਨ, ਹੁਰਾਂ ਕੀਤਾ। ਤਾਨਪੁਰੇ ਤੇ ਉਹਨਾਂ ਦਾ ਸਾਥ ਉਹਨਾਂ ਦੀ ਸ਼ਗਿਰਦ ਸ੍ਰੀਮਤੀ ਰੇਖਾ ਸ਼ਰਮਾ ਨੇ ਦਿੱਤਾ। ਉਸਤਾਦ ਜੀ ਨੇ "ਵਿਰਾਸਤ ਫਾਊਂਡੇਸ਼ਨ" ਸੰਸਥਾ ਦਾ ਧੰਨਵਾਦ ਕਰਦਿਆਂ ਇਸ ਦੇ ਨਾਮ ਨੂੰ ਬਹੁਤ ਸਲਾਹਿਆ। ਸਟੇਜ ਸਕੱਤਰ ਸ੍ਰੀਮਤੀ ਰਾਣੀ ਸਿੰਘ ਨੇ ਸਮਾਗਮ ਸ਼ੁਰੂ ਕਰਨ ਤੋਂ ਪਹਿਲਾਂ "ਸਾਊਥ ਏਸ਼ੀਅਨ ਰੀਵੀਊ" ਦੇ ਸੰਪਾਦਕ ਸ੍ਰੀ ਸੁੱਚਾ ਦੀਪਕ ਅਤੇ ਭਾਰਤੀ ਸੰਗੀਤ ਦੇ ਗਿਆਤਾ ਸ੍ਰ. ਦਵਿੰਦਰ ਸਿੰਘ ਹੁੰਦਲ ਨੂੰ ਸ਼ਮ੍ਹਾ ਰੌਸ਼ਨ ਕਰਨ ਵਾਸਤੇ ਸੱਦਾ ਦਿੱਤਾ ਅਤੇ ਸੰਗੀਤ ਦੀ ਮਹੱਤਤਾ ਬਾਰੇ ਦੱਸਿਆ। ਉਸ ਤੋਂ ਬਾਅਦ ਉਹਨਾਂ ਨੇ ਸਭ ਕਲਾਕਾਰਾਂ ਨੂੰ ਸਟੇਜ ਤੇ ਆਉਣ ਵਾਸਤੇ ਸੱਦਾ ਦਿੱਤਾ।

ਉਸਤਾਦ ਸੁਲਤਾਨ ਖਾਨ ਜੀ ਨੇ ਰਾਗ ਯਮਨ ਵਿੱਚ ਅਲਾਪ ਉਪਰੰਤ ਵਿਲਬਤ ਗੱਤ ਤੀਨ ਤਾਲ ਵਿਚ ਸਾਰੰਗੀ ਉਤੇ ਵਜਾਈ। ਉਸ ਤੋਂ ਬਾਅਦ ਮੱਧਿਆ ਲੈ ਤੀਨ ਤਾਲ ਵਿੱਚ ਅਤੇ ਫਿਰ ਹੋਰ ਕਈ ਵੱਖ-ਵੱਖ ਬੰਦਸ਼ਾਂ ਯਮਨ ਵਿੱਚ ਗਾ ਕੇ ਅਤੇ ਸਾਰੰਗੀ ਉਤੇ ਵਜਾ ਕੇ ਸਰੋਤਿਆਂ ਪਾਸੋਂ ਵਾਹਵਾ ਖੱਟੀ। ਉਨਾਂ ਨੇ ਇੱਕ ਭਜਨ ਵੀ ਯਮਨ ਰਾਗ ਵਿੱਚ ਗਾਇਆ। ਅੱਧ ਦੀ ਛੁੱਟੀ ਤੋਂ ਬਾਅਦ ਉਨਾ ਰਾਗ ਮੰਝ, ਰਾਗ ਦੇਸ ਠੁਮਰੀ, ਰਾਗ ਦੇਸ ਵਿੱਚ ਹੀ ਇੱਕ ਰਾਜਸਥਾਨੀ ਲੋਕ ਗੀਤ, ਰਾਗ ਮਿਸ਼ਰਾ ਸ਼ਿਵਰੰਜਨੀ ਵਿੱਚ ਲੋਰੀ ਅਤੇ ਅਖੀਰ ਵਿੱਚ ਰਾਗ ਭੈਰਵੀ ਵਿੱਚ ਹੀਰ ਦੀ ਧੁੰਨ ਵਜਾਈ ਜਿਸ ਨੂੰ ਸੁਣਕੇ ਸਭ ਸਰੋਤੇ ਅੱਸ਼ ਅੱਸ਼ ਕਰ ਉਠੇ। ਇਹ ਪ੍ਰੋਗਰਾਮ ਤਿੰਨ ਘੰਟੇ ਤੋਂ ਉਪਰ ਚੱਲਿਆ। ਅਖੀਰ ਵਿੱਚ ਸ. ਪ੍ਰੀਤਮ ਸਿੰਘ ਸਾਬਕਾ ਪ੍ਰਧਾਨ ਇੰਡੀਆ ਮਿਊਜ਼ਿਕ ਸੋਸਾਇਟੀ, ਅਮਰੀਕਾ ਤੋਂ ਡਾ. ਸਵਰਾਜ ਸਿੰਘ ਅਤੇ ਡਾ. ਕਿਰਪਾਲ ਸਿੰਘ ਕੋਹਲੀ, ਸ੍ਰੀ ਸੂਬਾ ਬਲਬੀਰ ਸਿੰਘ ਨਾਮਧਾਰੀ ਹਨ ਨੇ ਕਲਾਕਾਰਾਂ ਨੂੰ ਧੰਨਵਾਦ ਦੇ ਗੁਲਦਸਤੇ ਭੇਟ ਕੀਤੇ।

ਇਸ ਪ੍ਰੋਗਰਾਮ ਦੇ ਕਰਤਾ- ਧਰਤਾ ਸ੍ਰੀ ਭੂਪਿੰਦਰ ਸਿੰਘ ਨੇ ਸਟੇਜ ਉੱਤੇ ਆ ਕੇ ਉਸਤਾਦ ਸੁਲਤਾਨ ਖਾਨ ਅਤੇ ਬਾਕੀ ਕਲਾਕਾਰਾਂ ਦੇ ਨਾਲ ਨਾਲ ਸਮਾਗਮ ਵਿੱਚ ਆਏ ਹੋਏ ਸਭ ਸਰੋਤਿਆਂ ਦਾ 'ਵਿਰਾਸਤ ਫਾਊਂਡੇਸ਼ਨ' ਵਲੋਂ ਧੰਨਵਾਦ ਕੀਤਾ ਅਤੇ ਸਫਲ ਸਮਾਗਮ ਦੀ ਵਧਾਈ ਦਿੱਤੀ। ਉਨਾਂ ਕਿਹਾ "ਵਿਰਾਸਤ ਫਾਊਂਡੇਸ਼ਨ" ਕੁਝ ਕੁ ਮਹੀਨੇ ਪਹਿਲਾਂ ਹੀ ਇੱਕ ਸੋਚ ਨੂੰ ਲੈ ਕੇ ਹੋਂਦ ਵਿੱਚ ਆਈ ਹੈ। ਉਹ ਸੋਚ ਇਹ ਹੈ ਕਿ ਵਿਰਸੇ ਦੀਆਂ ਵਧੀਆ ਚੀਜ਼ਾਂ ਨੂੰ ਕਿਵੇਂ ਅੱਗੇ ਕੀਤਾ ਜਾਵੇ ? ਜਿਵੇਂ ਸੰਗੀਤ ਤੋਂ ਇਲਾਵਾ ਸਾਡੇ ਲੋਕਾਂ ਦੀਆਂ ਵਧੀਆ ਰਵਾਇਤਾਂ, ਸਿਹਤ ਸੰਭਾਲ ਦੇ ਜਰੀਏ, ਕਲਾ, ਬੋਲੀ ਅਤੇ ਸੱਭਿਆਚਾਰ ਆਦਿ। ਕਿਸੇ ਕੌਮ ਦਾ ਵਿਰਸਾ ਉਸ ਕੌਮ ਦਾ ਵੱਡਮੁਲਾ ਸਰਮਾਇਆ ਹੁੰਦਾ ਹੈ। ਵਿਰਸੇ ਨਾਲ ਹੀ ਮਨੁੱਖ ਦੀ ਪਹਿਚਾਣ ਤੇ ਸ਼ਨਾਖਤ ਹੁੰਦੀ ਹੈ। ਆਪਣੇ ਵਿਰਸੇ ਦੇ ਅਸੀ ਹੱਕਦਾਰ ਅਤੇ ਦਾਅਵੇਦਾਰ ਬਣ ਕੇ ਆਪਣੀ ਅਤੇ ਆਪਣੀ ਆਉਣ ਵਾਲੀ ਪੀੜ੍ਹੀ ਦੀ ਅਮਾਨਤ ਵਿੱਚ ਵਾਧਾ ਕਰਕੇ ਉਸਨੂੰ ਹੋਰ ਅਮੀਰ ਬਣਾਉਂਦੇ ਹਾਂ। ਸੰਗੀਤ ਸਾਡੇ ਵਿਰਸੇ ਦਾ ਇੱਕ ਬਹੁਤ ਅਹਿਮ ਹਿੱਸਾ ਹੈ। ਇਹ ਸਾਡੇ ਹਾਲਾਤ ਅਤੇ ਰੂਹ ਦੀ ਡੂੰਘਾਈ ਦੀ ਝਲਕ ਹੁੰਦੀ ਹੈ। ਸੱਤ ਸੁਰਾਂ ਵਿੱਚ ਇਹ ਸਾਡੇ ਅੰਦਰਲੇ ਤੇ ਬਾਹਰਲੇ ਭਾਵਾਂ ਨੂੰ ਪ੍ਰਗਟ ਕਰਨ ਦੀ ਤਸਵੀਰ ਪੇਸ਼ ਕਰਦਾ ਹੈ। ਇਸੇ ਕਰਕੇ ਹੀ ਇਸ ਨੂੰ ਸੰਗੀਤ ਕਿਹਾ ਜਾਂਦਾ ਹੈ। ਸਾਡੇ ਸ਼ਾਸਤਰੀ ਸੰਗੀਤ ਵਿੱਚ ਆਦਿਕਾਲ ਤੋਂ ਸੰਗੀਤ ਨੂੰ ਕੁਦਰਤ ਨਾਲ ਸੁਮੇਲ ਕਰਨ ਦੀ ਹੋੜ ਲੱਗੀ ਹੋਈ ਹੈ ਜਿੱਥੇ ਲੋਕ ਗੀਤਾਂ ਤੋਂ ਮਨੁੱਖ ਦੇ ਸਮਾਜ ਵਿਚਲੇ ਆਪਣੇ ਰਿਸ਼ਤਿਆਂ ਦੀ ਜਾਣਕਾਰੀ ਮਿਲਦੀ ਹੈ, ਉਥੇ ਸ਼ਾਸਤਰੀ ਸੰਗੀਤ ਵਿੱਚ ਮਨੁੱਖੀ ਰੂਹ ਅਤੇ ਆਤਮਾ ਨੂੰ ਝੰਜੋੜਨ ਦੀ ਅਥਾਹ ਸ਼ਕਤੀ ਹੁੰਦੀ ਹੈ। ਮੀਆਂ ਤਾਨਸੇਨ, ਬੈਜੂ ਬਾਵਰਾ, ਹਜਰਤ ਅਮੀਰ ਖੁਸਰੋ ਆਦਿ ਮਹਾਨ ਸੰਗੀਤਕਾਰਾਂ ਦੀਆਂ ਲੋਕਗਾਥਾਵਾਂ ਅੱਜ ਵੀ ਹਰ ਇੱਕ ਦੀ ਜਾਣਕਾਰੀ ਵਿੱਚ ਇਕ ਹੈਰਾਨਕੁਨ ਵਾਧਾ ਹੈ ਜਿਨਾ ਨੇ ਆਪਣੀ ਘੋਰ ਤਪੱਸਿਆ ਨਾਲ ਸੰਗੀਤ ਦੇ ਭੰਡਾਰ ਵਿਚ ਸਦੀਵੀ ਵਾਧਾ ਕੀਤਾ ਹੈ। ਭਾਵੇਂ ਅੱਜ ਹਰ ਥਾਂ ਲੱਚਰ ਗੀਤਾਂ ਅਤੇ ਮਿਆਰ ਤੋਂ ਘਟੀਆ ਸਭਿਆਚਾਰ ਦੀ ਭਰਮਾਰ ਹਰ ਪਾਸੇ ਦਿਖਾਈ ਦਿੰਦੀ ਹੈ ਅਤੇ ਕੁਝ ਸੁਹਿਰਦ ਲੋਕ ਇਸ ਤੋਂ ਚਿੰਤਤ ਵੀ ਹਨ, ਪਰ ਅਜੋਕੇ ਸਮੇਂ ਵਿੱਚ ਵੀ ਪੰਡਿਤ ਰਵੀ ਸ਼ੰਕਰ, ਉਸਤਾਦ ਵਿਲਾਇਤ ਖਾਨ (ਸਿਤਾਰ ਵਾਦਕ),

Registered No. PB/1017/2001 Monthly Wariam Ladowali Road, Jalandhar-144001
Regd. RNI No. 26453/75 December, 2001

ਪੰਡਿਤ ਹਰੀ ਪ੍ਰਸਾਦ ਚੌਰਸੀਆ (ਬੰਸਰੀ ਵਾਦਕ), ਉਸਤਾਦ ਬਿਸਮਿਲਾ ਖਾਨ ਸ਼ਹਿਨਾਈ ਵਾਦਕ, ਉਸਤਾਦ ਸੁਲਤਾਨ ਖਾਨ (ਸਾਰੰਗੀ ਵਾਦਕ), ਉਸਤਾਦ ਜਾਕਿਰ ਹੁਸੈਨ (ਤਲਬਾ ਵਾਦਕ), ਉਸਤਾਦ ਨੁਸਰਤ ਫਤਹਿ ਅਲੀ ਖਾਨ (ਕਵਾਲ), ਉਸਤਾਦ ਅਮਜਦ ਅਲੀ ਖਾਨ ਅਤੇ ਉਸਤਾਦ ਅਲੀ ਅਕਬਰ ਖਾਨ (ਸਰੋਦ ਵਾਦਕ), ਪੰਡਿਤ ਸ਼ਿਵ ਕੁਮਾਰ ਸ਼ਰਮਾ (ਸੰਤੂਰ ਵਾਦਕ), ਪੰਡਿਤ ਜਸਰਾਜ ਜੀ ਅਤੇ ਪੰਡਿਤ ਭੀਮ ਸੇਨ ਜੋਸ਼ੀ ਗਾਇਕ ਨੇ ਭਾਰਤੀ ਸ਼ਾਸਤਰੀ ਸੰਗੀਤ ਨੂੰ ਸਮੁੱਚ ਜਗਤ ਵਿੱਚ ਹੋਰ ਹਰਮਨ-ਪਿਆਰਾ ਬਣਾਉਣ ਵਾਸਤੇ ਇੱਕ ਅਹਿਮ ਭੂਮਿਕਾ ਨਿਭਾਈ ਹੈ ਅਤੇ ਸਾਨੂੰ ਇਨ੍ਹਾਂ ਉਤੇ ਅਤੇ ਹੋਰ ਇਸ ਤਰਾਂ ਦੇ ਸੰਗੀਤਕਾਰਾਂ ਉੱਤੇ ਮਾਣ ਹੈ।

ਅੱਜ ਸਾਡੇ ਵਿਰਸੇ ਨੂੰ ਬੜੇ ਹੀ ਗੰਭੀਰ ਮਸਲੇ ਦਰਪੇਸ਼ ਹਨ। ਸਾਡੇ ਉਤੇ ਇਹ ਦਬਾਅ ਹੈ ਕਿ ਅਸੀਂ ਆਪਣੇ ਵਧੀਆ ਵਿਰਸੇ ਅਤੇ ਸੱਭਿਆਚਾਰ ਨੂੰ ਛੱਡ ਕੇ ਜਾਂ ਇਸਨੂੰ ਉਸ ਜਾਂ ਇਸ ਫਿਰਕੇ ਨਾਲ ਜੋੜਕੇ ਇਸ ਤੋਂ ਮੂੰਹ ਮੋੜ ਲਈਏ। ਨਵੀਂ ਪੀੜ੍ਹੀ ਤੇ ਇਹ ਦਬਾਅ ਹੈ ਕਿ ਸਾਡਾ ਸੱਭਿਆਚਾਰ ਤੇ ਸਾਡਾ ਵਿਰਸਾ ਪਛੜਿਆ ਅਤੇ ਘਟੀਆ ਹੈ ਅਤੇ ਇਸਨੂੰ ਛੱਡ ਕੇ ਕੁਝ ਹੋਰ ਅਪਣਾ ਲਈਏ। ਸੱਭਿਆਚਾਰ ਜਾਂ ਬੋਲੀ ਸਮੁੱਚੀ ਕੌਮ ਦਾ ਸਰਮਾਇਆ ਹੁੰਦਾ ਹੈ। ਇਹ ਸਦੀਆਂ ਤੋਂ ਇੱਕਠੇ ਆਪਣੀ ਹੋਂਦ ਨੂੰ ਕਾਇਮ ਅਤੇ ਹੋਰ ਉਚੇਰਾ ਲਿਜਾਣ ਲਈ ਸਮੂਹ ਲੋਕਾਂ ਦੀ ਜੱਦੋ-ਜਹਿਦ ਦਾ ਪ੍ਰਤੱਖ ਨਤੀਜਾ ਹੁੰਦਾ ਹੈ। ਸਮਾਜ ਦੀ ਨਵੀਂ ਉਸਾਰੀ ਦਾ ਇੱਕ ਗੰਭੀਰ ਮਸਲਾ ਹੈ ਅਤੇ ਇਹ ਨਵੀਂ ਉਸਾਰੀ ਸਾਡੇ ਸਾਹਮਣੇ ਇੱਕ ਵੰਗਾਰ ਬਣ ਕੇ ਖੜ੍ਹੀ ਹੈ। ਕੋਈ ਵੀ ਨਵੀਂ ਉਸਾਰੀ ਸਾਰੇ ਹੀ ਲੋਕਾਂ ਦੇ ਸਾਂਝੇ ਉੱਦਮ ਨਾਲ ਹੀ ਹੋ ਸਕਦੀ ਹੈ। ਇਸ ਵਿੱਚ ਡੂੰਘੀ ਲਗਨ, ਸਿਦਕ ਤੇ ਅਣਥੱਕ ਘਾਲਣਾ ਦੀ ਲੋੜ ਹੈ। ਸੰਗੀਤ ਅਤੇ ਕਲਾ ਨੂੰ ਵੀ ਨਵੀਂ ਉਸਾਰੀ ਦੀ ਵੰਗਾਰ ਉਡੀਕ ਰਹੀ ਹੈ। ਸਾਡੀ ਨੌਜਵਾਨ ਪੀੜ੍ਹੀ ਸ਼ਾਸਤਰੀ ਸੰਗੀਤ ਵਿੱਚ ਘੱਟ ਦਿਲਚਸਪੀ ਰੱਖਦੀ ਹੈ। ਇਸਦਾ ਕੀ ਕਾਰਨ ਹੈ? ਇੱਕ ਕਾਰਨ ਇਹ ਹੈ ਕਿ ਸ਼ਾਸਤਰੀ ਸੰਗੀਤ ਨੂੰ ਅੱਜ ਦੀ ਹਾਲਾਤ ਮੁਤਾਬਿਕ ਨਵੀਂ ਉਸਾਰੀ ਦੀ ਲੋੜ ਹੈ। ਸਮਾਜ ਵਿੱਚ ਨਵੇਂ ਰਿਸ਼ਤੇ ਹੋਂਦ ਵਿੱਚ ਆ ਚੁੱਕੇ ਹਨ। ਸ਼ਾਸਤਰੀ ਸੰਗੀਤ ਨੂੰ ਇਹੋ ਜਿਹੇ ਮਸਲਿਆਂ ਨਾਲ ਨਜਿਠਣ ਦੀ ਲੋੜ ਹੈ। ਸੰਗੀਤ ਲੋਕਾਂ ਦੀ ਜ਼ਿੰਦਗੀ ਤੋਂ ਜੇ ਦੂਰ ਹੋ ਜਾਵੇ ਤਾਂ ਲੋਕ ਵੀ ਉਸ ਨਾਲ ਜੁੜਨ ਤੋਂ ਗੁਰੇਜ਼ ਕਰਦੇ ਹਨ। ਇਹ ਉਨ੍ਹਾਂ ਦੀ ਹੋਂਦ ਦੀ ਡੂੰਘਾਈ ਵਿੱਚੋਂ ਨਹੀਂ ਨਿਕਲਦਾ। ਸਾਨੂੰ ਸਾਰਿਆਂ ਨੂੰ ਇਨ੍ਹਾਂ ਮਸਲਿਆਂ ਬਾਰੇ ਗੰਭੀਰਤਾ ਨਾਲ ਵਿਚਾਰ ਕਰਨ ਦੀ ਲੋੜ ਹੈ। ਅਸੀਂ ਸਭ ਇੱਕਠੇ ਹੋ ਕੇ ਇਸ ਗੰਭੀਰ ਮਸਲੇ ਨੂੰ ਨੱਜਿਠ ਕੇ ਆਪਣੇ ਸੁਨਹਿਰੀ ਵਿਰਸੇ ਨੂੰ ਹੋਰ ਸ਼ਾਨਦਾਰ ਬਣਾ ਸਕਦੇ ਹਾਂ। ਅਸੀਂ "ਵਿਰਾਸਤ ਫਾਊਂਡੇਸ਼ਨ" ਵਲੋਂ ਆਪ ਨਾਲ ਵਾਅਦਾ ਕਰਦੇ ਹਾਂ ਕਿ ਹਮੇਸ਼ਾਂ-ਹਮੇਸ਼ਾ ਆਪਣੇ ਹਾ-ਪੱਖੀ ਵਿਰਸੇ ਨੂੰ ਅੱਗੇ ਲਿਆਉਣ ਵਾਸਤੇ ਯਤਨਸ਼ੀਲ ਰਹਾਂਗੇ।



*ਵੈਨਕੂਵਰ ਵਿਚ ਉਸਤਾਦ ਸੁਲਤਾਨ ਖਾਂ ਦੇ ਸਾਰੰਗੀ ਵਾਦਨ ਦੇ ਸਮਾਗਮ ਸਮੇਂ ਦੀ ਤਸਵੀਰ ਵਿਚ ਖਬੇ ਤੋਂ ਰਾਣੀ ਸਿੰਘ, ਰੇਖਾ ਸ਼ਰਮਾ, ਜਸਪਾਲ ਸਿੰਘ ਰੰਧਾਵਾ, ਹਨੀਫ ਖਾਨ ਤਬਲਾ ਵਾਦਕ, ਉਸਤਾਦ ਸੁਲਤਾਨ ਖਾਨ ਅਤੇ ਭੁਪਿੰਦਰ ਸਿੰਘ।*

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ-222543, 456289